


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਨਾਨਕਸ਼ਾਹੀ ੫੩੯-੪੦ ਮਾਰਚ 2008

ਜਿਲਦ ੫੧ ਅੰਕ ੧੨

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਜਾਂ ਮੋ: 98148-98001 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ



## ਚੇਤ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਨਵਾਂ ਸਾਲ ਸ਼ੁਰੂ ਸੰਮਤ ਨਾਨਕਸ਼ਾਹੀ ੫੪੦ | ੧ ਚੇਤ | ੧੪ ਮਾਰਚ |
| * ਗੁਰਗੱਦੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੧ ਚੇਤ | ੧੪ ਮਾਰਚ |
| * ਸ. ਬਘੇਲ ਸਿੰਘ ਵੱਲੋਂ ਦਿੱਲੀ ਫ਼ਤਹ | ੨ ਚੇਤ | ੧੫ ਮਾਰਚ |
| * ਜੋਤੀ-ਜੋਤਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੬ ਚੇਤ | ੧੯ ਮਾਰਚ |
| * ਹੋਲਾ ਮਹੱਲਾ | ੯ ਚੇਤ | ੨੨ ਮਾਰਚ |
| * ਸ਼ਹੀਦੀ ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ ਸਿੰਘ | ੧੨ ਚੇਤ | ੨੫ ਮਾਰਚ |
| * ਜਨਮ ਸਾਹਿਬਜ਼ਾਦਾ ਜੁਝਾਰ ਸਿੰਘ ਜੀ | ੨੭ ਚੇਤ | ੯ ਅਪ੍ਰੈਲ |
| * ਸਿੱਖ ਦਸਤਾਰ ਦਿਵਸ | ੩੧ ਚੇਤ | ੧੩ ਅਪ੍ਰੈਲ |

***ਗੁਰਬਾਣੀ ਵਿਚਾਰ :***

# ਬਿਸਰਿ ਗਈ ਸਭ ਤਾਤਿ ਪਰਾਈ...

*ਬਿਸਰਿ ਗਈ ਸਭ ਤਾਤਿ ਪਰਾਈ ॥*
*ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥*
*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥*
*(ਪੰਨਾ ੧੨੯੯)*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਾਨੜਾ ਰਾਗ ਵਿਚ ਅੰਕਿਤ ਇਸ ਪਾਵਨ ਸ਼ਬਦ ਦੇ ਦੁਆਰਾ ਸਤਿਗੁਰੂ ਦੇ ਮਿਲਾਪ ਅਤੇ ਭਲੇ ਮਨੁੱਖਾਂ ਦੀ ਸੰਗਤ ਦੇ, ਮਨੁੱਖੀ ਮਨ ਉੱਪਰ ਸਤੋਗੁਣੀ ਪ੍ਰਭਾਵ, ਮਨੁੱਖ ਦੀ ਸਮੁੱਚੀ ਕਾਇਆ-ਕਲਪ ਹੋਣ, ਵਿਸ਼ਵ-ਭਾਈਚਾਰੇ ਦੀ ਭਾਵਨਾ ਤੇ ਇਸ ਦੇ ਸੰਚਾਰਤ ਹੋਣ 'ਤੇ ਹਾਸਲ ਹੋਣ ਵਾਲੇ ਆਤਮਿਕ ਵਿਗਾਸ, ਖੇੜੇ ਤੇ ਪ੍ਰਸੰਨਤਾ ਦਾ ਵਰਣਨ ਕਰਦੇ ਹਨ।

ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਹੇ ਭਾਈ! ਜਦੋਂ ਤੋਂ ਮੈਂ ਭਲੀ ਸੰਗਤ ਅਰਥਾਤ ਸਤਿਗੁਰੂ ਦੀ ਨਿਰਮਲ ਰੂਹਾਨੀ ਅਗਵਾਈ ਦਾ ਲਾਹਾ ਲਿਆ ਹੈ ਉਦੋਂ ਤੋਂ ਮੇਰੇ ਇਸ ਮਨ 'ਚੋਂ ਬਿਗਾਨੇਪਨ ਦਾ ਅਹਿਸਾਸ ਹੀ ਭੁੱਲ ਗਿਆ ਹੈ, ਦੂਜਿਆਂ ਨੂੰ ਸੁਖੀ ਵੇਖ ਕੇ ਉਨ੍ਹਾਂ ਨਾਲ ਈਰਖਾ ਕਰਨ ਜਾਂ ਖ਼ਾਰ ਖਾਣ ਵਾਲਾ ਮਨੋਭਾਵ ਮਨ 'ਚ ਰਿਹਾ ਹੀ ਨਹੀਂ।

ਗੁਰੂ ਜੀ ਕਥਨ ਕਰਦੇ ਹਨ ਕਿ ਹੁਣ ਨਾ ਕੋਈ ਦੁਸ਼ਮਣ ਹੈ, ਨਾ ਹੀ ਕੋਈ ਓਪਰਾ; ਹੁਣ ਮੇਰੀ ਸਾਰਿਆਂ ਨਾਲ ਹੀ ਸਾਂਝ ਪਈ ਬਣਦੀ ਹੈ ਭਾਵ ਕਿਸੇ ਨਾਲ ਵੀ ਕੋਈ ਅਜੋੜਾ, ਕੋਈ ਬਖੇੜਾ ਬਿਲਕੁਲ ਹੀ ਨਹੀਂ। ਹੇ ਭਾਈ! ਹੁਣ ਤਾਂ ਜੋ ਕੁਝ ਪਰਮਾਤਮਾ ਕਰਦਾ ਹੈ, ਮੈਂ ਉਸ ਨੂੰ ਚੰਗਾ ਕਰ ਕੇ ਹੀ ਮੰਨਦਾ ਹਾਂ— ਇਹ ਚੰਗੀ ਮੱਤ ਮੈਨੂੰ ਸਤਿਗੁਰੂ ਤੋਂ ਹੀ ਹਾਸਲ ਹੋਈ ਹੈ। ਸਤਿਗੁਰੂ ਨਾਲ ਭੇਟ ਹੋ ਜਾਣ ਅਤੇ ਭਲੀ ਸੰਗਤ ਦਾ ਲਾਹਾ ਮਿਲ ਜਾਣ ਕਰਕੇ ਸਾਰੇ ਜੀਵਾਂ 'ਚ ਵੱਸਣ ਵਾਲਾ ਉਹ ਇੱਕੋ ਪਰਮਾਤਮਾ ਮਨ-ਆਤਮਾ ਰੂਪੀ ਨੈਣਾਂ ਨੂੰ ਦ੍ਰਿਸ਼ਟਮਾਨ ਹੋ ਰਿਹਾ ਹੈ, ਜਿਸ ਨੂੰ ਤੱਕ ਕੇ ਖੇੜਾ ਮਹਿਸੂਸ ਹੋ ਰਿਹਾ ਹੈ।



ਸੰਪਾਦਕੀ

# ਵਿਸ਼ਵ-ਭਾਈਚਾਰੇ ਦੀ ਮਜ਼ਬੂਤੀ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸੁਣੀਏ, ਸਮਝੀਏ ਤੇ ਅਪਣਾਈਏ!

*ਵਿਸ਼ਵ-ਭਾਈਚਾਰੇ ਦੀ ਹੋਂਦ ਅਤੇ ਇਸ ਦੀ ਮਜ਼ਬੂਤੀ ਵਾਸਤੇ ਸ਼ੁਭ-ਭਾਵਨਾ ਦੀ ਪ੍ਰਾਚੀਨ ਕਾਲ ਦੇ ਮਹਾਨ ਦਾਰਸ਼ਨਿਕਾਂ, ਧਰਮ-ਸੰਸਥਾਪਕਾਂ ਅਤੇ ਸਾਹਿਤਕਾਰਾਂ ਦੁਆਰਾ ਆਪਣੇ ਵਿਚਾਰਾਂ, ਖ਼ਿਆਲਾਂ, ਭਾਵਾਂ ਦੇ ਪ੍ਰਗਟਾਵੇ ਵੇਲੇ ਕਿਤੇ-ਕਿਤੇ ਜ਼ਰੂਰ ਮਿਲ ਜਾਂਦੀਆਂ ਹਨ ਐਪਰ ਜਿਸ ਸ਼ਿੱਦਤ, ਜਿਸ ਤੀਬਰਤਾ ਅਤੇ ਜਿਸ ਸੱਚੀ-ਸੁੱਚੀ ਤੇ ਉੱਚੀ ਭਾਵਨਾ ਨਾਲ ਵਿਸ਼ਵ-ਭਾਈਚਾਰੇ ਦੀ ਹੋਂਦ ਅਤੇ ਮਜ਼ਬੂਤੀ ਵਾਸਤੇ ਨਿਰੰਤਰ ਤੇ ਨਿਯਮਬੱਧ ਵਿਉਂਤਬੰਦੀ ਤੇ ਅਮਲ-ਵਿਹਾਰ ਦੀ ਰੂਪ-ਰੇਖਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਦ੍ਰਿਸ਼ਟੀਗੋਚਰ/ਸਾਕਾਰ ਕਰਦੀ ਹੈ, ਉਸ ਨੂੰ ਕਿਸੇ ਹੋਰ ਪੂਰਬਲੀ ਸਾਹਿਤ-ਧਾਰਾ ਜਾਂ ਵਿਚਾਰ-ਪ੍ਰਵਾਹ 'ਚੋਂ ਲੱਭਣਾ ਅਤਿ ਮੁਸ਼ਕਲ ਹੈ। ਵਿਸ਼ਵ-ਭਾਈਚਾਰੇ ਦੇ ਸੱਚੇ-ਸੁੱਚੇ ਤੇ ਉੱਚੇ ਅਲੰਬਰਦਾਰ ਹੋਣ ਦਾ ਮਾਣ ਮੱਧਕਾਲ ਦੇ ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੇ ਹੀ ਹਿੱਸੇ ਆਇਆ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਦੇ ਰਚੇਤਾ ਹਨ। ਵਿਸ਼ਵ-ਭਾਈਚਾਰੇ ਦੀ ਧਾਰਨਾ ਇਸ ਪਾਵਨ ਧਰਮ ਗ੍ਰੰਥ ਦੇ ਸਾਰੇ ਹੀ ਬਾਣੀਕਾਰਾਂ ਦੀ ਅੰਤਰ-ਆਤਮਾ 'ਚ ਪੂਰੀ ਤਰ੍ਹਾਂ ਵੱਸੀ ਮਹਿਸੂਸ ਕੀਤੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਬਾਣੀ ਸ਼ਾਮਲ ਕਰਨ ਸਮੇਂ ਇਸ ਦੀ ਸੰਪਾਦਨਾ ਕਰਨ ਵਾਲੇ ਪੰਚਮ ਪਾਤਸ਼ਾਹ ਦੁਆਰਾ ਵਿਸ਼ਵ-ਭਾਈਚਾਰੇ ਸਬੰਧੀ ਚੇਤਨਾ ਤੇ ਸੰਵੇਦਨਾ ਦੀ ਕਸਵੱਟੀ 'ਤੇ ਵੀ, ਪ੍ਰਾਪਤ ਹੋਣ ਵਾਲੀ ਰਚਨਾ ਦੀ ਨਿਰਖ-ਪਰਖ ਕੀਤੀ ਗਈ ਸੀ। ਇਹ ਸੰਕੇਤ ਭਗਤ ਕਾਹਨਾ ਜੀ ਦੁਆਰਾ ਪ੍ਰਸਤੁਤ ਕੀਤੇ ਗਏ ਸ਼ਬਦ 'ਓਹੀ ਰੇ, ਮੈਂ ਓਹੀ ਰੇ' ਤੋਂ ਮਿਲਦਾ ਹੈ। ਗੁਰਮਤਿ ਕਸਵੱਟੀ ਨਿੱਜੀ ਆਪੇ ਤਕ ਸੀਮਿਤ ਰਚਨਾ ਨੂੰ ਕਦਾਚਿਤ ਪ੍ਰਵਾਨ ਨਹੀਂ ਕਰ ਸਕਦੀ।*

*ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ/ਸੰਪਾਦਨਾ ਸਮੇਂ ਮਜ਼੍ਹਬ, ਜਾਤ-ਪਾਤ, ਰੰਗ-ਨਸਲ, ਇਲਾਕੇ ਅਤੇ ਭਾਸ਼ਾ ਆਦਿ ਦੇ ਕੁੱਲ ਵਖਰੇਵਿਆਂ ਨੂੰ ਮੂਲੋਂ ਹੀ ਅਣਡਿੱਠ ਹੀ ਨਹੀਂ ਬਲਕਿ ਰੱਦ ਵੀ ਕੀਤੇ ਜਾਣ ਦੀ ਇਤਿਹਾਸਕ ਤੇ ਹਕੀਕੀ ਸੱਚਾਈ ਨੂੰ ਚਿਤਵੀਏ ਤਾਂ ਵੀ ਵਿਸ਼ਵ-ਭਾਈਚਾਰੇ ਦੀ ਮੂਲ ਕਸਵੱਟੀ ਪ੍ਰਤੱਖ ਅਤੇ ਭਰਪੂਰ ਵਰਤਦੀ ਦਿੱਸਦੀ ਹੈ।*

*ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਕੁੱਲ ੩੬ ਬਾਣੀਕਾਰਾਂ ਦੀ ਪਾਵਨ ਬਾਣੀ ਨੂੰ ਦਰਜ ਹੋਣ ਦਾ ਸੁਭਾਗ ਹਾਸਲ ਹੋਇਆ ਹੈ। ਇਸ ਵਿਸ਼ਵ-ਭਾਈਚਾਰੇ ਦੇ ਸਰੋਕਾਰ ਨੂੰ ਉਭਾਰਨ ਵਾਲੇ ਕੁੱਲ ਸੰਸਾਰ ਦੇ ਧਰਮ-ਗ੍ਰੰਥਾਂ ਵਿੱਚੋਂ ਵਿਲੱਖਣ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਛੇ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਹੀ ਪੰਦਰਾਂ ਭਗਤ ਸਾਹਿਬਾਨ ਦੀ ਬਾਣੀ ਨੂੰ ਵੀ ਪੂਰਨ ਮਾਣ-ਸਨਮਾਨ ਸਹਿਤ ਸੁਭਾਇਮਾਨ ਹੋਣ ਦਾ ਸ਼ਰਫ ਹਾਸਲ*

ਹੈ। ਇਨ੍ਹਾਂ ਭਗਤ ਸਾਹਿਬਾਨ ਵਿੱਚੋਂ ਸ਼ੇਖ ਫਰੀਦ ਜੀ, ਭਗਤ ਭੀਖਨ ਜੀ ਅਤੇ ਭਗਤ ਸਧਨਾ ਜੀ ਇਸਲਾਮ ਧਰਮ ਦੇ ਧਾਰਨੀ ਪਰਵਾਰਾਂ ਦੇ ਜੰਮਪਲ ਸਨ। ਇਸ ਲਾਸਾਨੀ ਧਰਮ ਗ੍ਰੰਥ ਵਿਚ ਭਗਤ ਰਾਮਾਨੰਦ ਜੀ, ਭਗਤ ਜੈਦੇਵ ਜੀ, ਭਗਤ ਪਰਮਾਨੰਦ ਜੀ, ਭਗਤ ਸੂਰਦਾਸ ਜੀ, ਭਗਤ ਬੇਣੀ ਜੀ ਬ੍ਰਾਹਮਣ ਪਰਵਾਰਾਂ ਦੇ ਜੰਮਪਲ ਭਗਤ ਸਾਹਿਬਾਨ ਸੁਸ਼ੋਭਿਤ ਹਨ ਤਾਂ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ ਕ੍ਰਮਵਾਰ ਜੁਲਾਹਾ, ਛੀਂਬਾ, ਚਮਿਆਰ ਅਤੇ ਨਾਈ ਕਹਾਉਂਦੇ ਪਰਵਾਰਾਂ ਵਿੱਚੋਂ ਹਨ ਜਿਨ੍ਹਾਂ ਨੂੰ ਉਸ ਮੱਧਕਾਲੀਨ ਯੁੱਗ 'ਚ ਅਤਿਅੰਤ ਨੀਚ ਜਾਤੀਆਂ ਸਮਝਿਆ ਜਾਂਦਾ ਸੀ ਅਤੇ ਜਿਨ੍ਹਾਂ ਦੇ ਕਿੱਤਿਆਂ ਨੂੰ ਵੀ ਸਨਮਾਨਜਨਕ ਨਜ਼ਰ ਨਾਲ ਨਹੀਂ ਸੀ ਵੇਖਿਆ ਜਾਂਦਾ। ਸਦੀਆਂ ਤੋਂ ਵੰਡੇ ਆ ਰਹੇ ਜਾਤ-ਪਾਤ ਆਧਾਰਿਤ ਭਾਰਤੀ ਸਮਾਜ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋਣਾ ਇਕ ਅਤਿਅੰਤ ਦਲੇਰਾਨਾ ਇਤਿਹਾਸਕ ਕਦਮ ਸੀ। ਮੁੱਖ ਤੌਰ 'ਤੇ ਇਸ ਕਦਮ ਵਾਸਤੇ ਪੰਚਮ ਪਾਤਸ਼ਾਹ ਨੂੰ ਤਤਕਾਲੀਨ ਰਾਜਸੀ ਪ੍ਰਬੰਧ ਦੇ ਪ੍ਰਸੰਗ ਵਿਚ ਆਪਣੀ ਸ਼ਹਾਦਤ ਦੇਣੀ ਪਈ। ਗੁਰੂ ਪਾਤਸ਼ਾਹ ਜੀ ਨੇ ਵਿਸ਼ਵ-ਭਾਈਚਾਰੇ ਦੇ ਪੱਧਰ ਤੋਂ ਥੱਲੇ ਵਿਚਰਦਾ ਇਕ ਵਾਕ ਤਕ ਵੀ ਇਸ ਸਰਬ-ਸਾਂਝੇ ਧਰਮ ਗ੍ਰੰਥ 'ਚ ਸ਼ਾਮਲ ਨਾ ਕਰਨ ਪ੍ਰਤੀ ਦ੍ਰਿੜ੍ਹਤਾ ਦਰਸਾਈ ਸੀ ਤੇ ਰੰਚਕ-ਮਾਤਰ ਤਬਦੀਲੀ ਨੂੰ ਵੀ ਨਹੀਂ ਸਵੀਕਾਰਿਆ ਸੀ। ਇਹ ਅਕੀਦਾ ਗੁਰੂ-ਘਰ ਦੇ ਵਿਸ਼ਵ-ਭਾਈਚਾਰੇ ਪ੍ਰਤੀ ਸੱਚੇ-ਸੁੱਚੇ ਪਿਆਰ ਤੇ ਡੂੰਘੀ ਸਾਂਝ ਦਾ ਸੂਚਕ ਮੰਨਿਆ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਸਮੂਹ ਵਿਸ਼ਵ ਨੂੰ ਹੀ ਆਪਣਾ ਵਿਸ਼ਾ-ਵਸਤੂ ਬਣਾਉਂਦੀ ਹੈ। ਇਹ ਕਿਸੇ ਖਾਸ ਭੂ-ਖੰਡ ਦੀ ਮਹਿਮਾ ਗਾਇਨ ਕਰਨ ਤਕ ਸੀਮਿਤ ਨਹੀਂ। ਇਹ ਵਿਸ਼ਵ ਦੇ ਹੀ ਮਨੁੱਖ-ਮਾਤਰ ਨੂੰ ਸੰਬੋਧਿਤ ਹੈ। ਇਹ ਸਭ ਤਰ੍ਹਾਂ ਦੇ ਆਪਸੀ ਵਖਰੇਵੇਂ, ਵਿਤਕਰੇ, ਵੈਰ-ਵਿਰੋਧ, ਘ੍ਰਿਣਾ, ਨਫ਼ਰਤ, ਈਰਖਾ, ਦੂਈ-ਦਵੈਤ ਨੂੰ ਮੂਲੋਂ ਹੀ ਰੱਦ ਕਰਦੀ ਹੈ। ਇਹ ਸੰਸਾਰ ਦੇ ਹਰੇਕ ਮਨੁੱਖ ਨੂੰ ਆਪਸੀ ਭਾਈਚਾਰੇ ਤੇ ਮੁਹੱਬਤ ਦਾ ਹਾਰਦਿਕ ਸੁਨੇਹਾ ਦਿੰਦੀ ਹੈ। ਇਹ ਸਾਨੂੰ ਦੱਸਦੀ ਹੈ ਕਿ ਜਦੋਂ ਸਾਰੀ ਸ੍ਰਿਸ਼ਟੀ ਦਾ ਸਿਰਜਕ ਉਹ ਸਭ ਦਾ ਸਾਂਝਾ ਪਿਤਾ ਪਰਮਾਤਮਾ ਇੱਕ ਹੀ ਹੈ ਤਾਂ ਫਿਰ ਬਿਗਾਨਾ ਕੌਣ ਹੈ? ਜਦੋਂ ਸਾਰਿਆਂ ਦਾ ਸਾਹਿਬ ਸਭਨਾਂ ਦਾ ਮਾਲਕ ਇਕ ਹੈ ਤਾਂ ਫਿਰ ਮੰਦਾ ਕਿਸ ਨੂੰ ਆਖੀਏ? ਸਾਰੇ ਸੰਸਾਰ ਦੀ ਮਿੱਟੀ ਤਾਂ ਇੱਕੋ ਹੈ; ਘੁਮਿਆਰ ਦੇ ਮਿੱਟੀ ਨੂੰ ਗੁੰਨ੍ਹ ਗੋਅ ਕੇ ਵੰਨ-ਸੁਵੰਨੇ ਭਾਂਡੇ ਵੱਖ-ਵੱਖ ਢੰਗਾਂ ਦੁਆਰਾ ਘੜਨ ਵਾਂਗ ਪਰਮਾਤਮਾ ਨੇ ਰੰਗ, ਰੂਪ ਤੇ ਸੂਰਤਾਂ ਦੀ ਭਿੰਨਤਾ ਉਪਜਾਈ ਹੈ ਜਿਸ ਕਰਕੇ ਸਾਨੂੰ ਵਿਸਮਾਦ ਮਹਿਸੂਸ ਕਰਦਿਆਂ ਉਸ ਰਚਨਹਾਰ ਦੀ ਕੀਰਤੀ ਗਾਇਨ ਕਰਨੀ ਬਣਦੀ ਹੈ। ਸਭ ਦੇਹਾਂ ਪੰਜ ਤੱਤਾਂ ਦੇ ਸੁਮੇਲ ਨਾਲ ਹੀ ਤਾਂ ਬਣੀਆਂ ਹਨ ਅਤੇ ਇਨ੍ਹਾਂ ਤੱਤਾਂ ਦਾ ਸਿਰਜਕ ਉਹ ਪਰਮਾਤਮਾ ਆਪ ਹੈ। ਇਹ ਪਾਵਨ ਬਾਣੀ ਸਪੱਸ਼ਟ ਤੇ ਉੱਚੇ-ਸੁੱਚੇ ਸੁਰ 'ਚ ਐਲਾਨੀਆਂ ਕਹਿੰਦੀ ਹੈ ਕਿ ਗੁਰੂ-ਘਰ/ਗੁਰਮਤਿ ਦੀ ਪਰੰਪਰਾ ਤੇ ਮੂਲ ਭਾਵਨਾ ਸਾਰਿਆਂ ਮਨੁੱਖਾਂ ਨੂੰ ਮਿੱਤਰ ਜਾਣਨ ਵਾਲੀ ਅਤੇ ਸਾਰਿਆਂ ਦੇ ਸੱਜਣ ਹੋਣ ਵਾਲੀ ਹੈ। ਕੋਈ ਰਾਮ ਬੋਲੇ ਜਾਂ ਅੱਲਾ ਇਸ ਨਾਲ ਕੀ ਫ਼ਰਕ ਪੈਂਦਾ ਹੈ? ਮਜ਼੍ਹਬੀ

ਕੱਟੜਤਾ, ਜਾਤ-ਪਾਤ, ਛੂਤ-ਛਾਤ, ਰੰਗ-ਨਸਲ ਦੇ ਵਖਰੇਵੇਂ ਛੱਡ ਕੇ ਹਰੇਕ ਮਨੁੱਖ 'ਚੋਂ ਉਸ ਪਰਮਾਤਮਾ ਦਾ ਵਾਸਾ ਮਹਿਸੂਸ ਕਰੋ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਐਸੀ ਵਿਸ਼ਵ-ਭਾਈਚਾਰੇ ਦੀ ਸਾਂਝ ਕਾਇਮ ਕਰਦੀ ਨਿਰਮਲ ਬਾਣੀ ਆਪਣੇ ਉਚਾਰਨ ਕਾਲ ਤੋਂ, ਸਦੀਆਂ ਤੋਂ ਵੈਰ-ਭਾਵ ਤੇ ਦੂਈ-ਦਵੈਤ 'ਚ ਫਸੇ ਮਨੁੱਖਾਂ ਨੂੰ ਉਨ੍ਹਾਂ ਦੇ ਅਗਿਆਨਤਾ ਭਰੇ ਭਰਮ-ਜਾਲ 'ਚੋਂ ਮੁਕਤ ਕਰ ਕੇ ਉਨ੍ਹਾਂ ਦੀ ਬੰਦਖਲਾਸੀ ਕਰਦੀ ਆ ਰਹੀ ਹੈ। ਪਾਵਨ ਬਾਣੀ ਮਨੁੱਖ-ਮਾਤਰ ਦੀ ਵਿਸ਼ਵ ਪ੍ਰਤੀ ਮੂਲ ਜ਼ਿੰਮੇਵਾਰੀ ਦਾ ਵੀ ਉਸ ਨੂੰ ਅਹਿਸਾਸ ਕਰਾਉਂਦੀ ਹੈ। ਇਸ ਬਾਣੀ ਵਿਚ ਸਮੁੱਚੇ ਵਿਸ਼ਵ ਦੇ ਜੀਵਾਂ, ਮਨੁੱਖਾਂ, ਜਾਨਵਰਾਂ ਤੇ ਪੰਛੀਆਂ, ਬਨਸਪਤੀ, ਜੰਗਲ, ਮੈਦਾਨਾਂ, ਪਰਬਤਾਂ, ਸੂਰਜ, ਚੰਨ, ਤਾਰੇ, ਆਕਾਸ਼, ਸਾਗਰ, ਝੀਲਾਂ, ਨਦੀਆਂ ਆਦਿ ਦਾ ਵਰਣਨ ਸਾਂਝੇ ਸਮੂਹਿਕ ਰੂਪ 'ਚ ਹੀ ਹੋਇਆ ਹੈ। ਜੇਕਰ ਕਿਸੇ ਖਾਸ ਥਾਂ ਜਾਂ ਖੇਤਰ ਦਾ ਵਰਣਨ ਹੋਇਆ ਵੀ ਹੈ ਤਾਂ ਜਿਵੇਂ ਬਾਰਹਮਾਹ ਤੁਖਾਰੀ 'ਚ ਮੰਝ ਦੀ ਬਾਰ ਦਾ ਤਾਂ ਉਥੇ ਵੀ ਮੂਲ ਸਰੋਕਾਰ ਵਿਸ਼ਵ-ਭਾਈਚਾਰੇ ਪ੍ਰਤੀ ਪਿਆਰ-ਭਾਵ .ਗੈਰ-ਹਾਜ਼ਰ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸਮੁੱਚੇ ਵਿਸ਼ਵ ਦੀਆਂ ਸਭ ਤਰ੍ਹਾਂ ਦੀਆਂ ਤਤਕਾਲੀਨ ਸਮੱਸਿਆਵਾਂ ਦਾ ਸਹਿਜ-ਸੁਭਾਵਕ ਅੰਦਾਜ਼ 'ਚ ਉਲੇਖ ਮੌਜੂਦ ਹੈ। ਮਨੁੱਖ-ਮਾਤਰ ਦੀਆਂ ਸਰੀਰਿਕ, ਮਾਨਸਿਕ, ਆਤਮਿਕ, ਰੂਹਾਨੀ, ਅਧਿਆਤਮਕ, ਨੈਤਿਕ, ਸਦਾਚਾਰਕ, ਸਭਿਆਚਾਰਕ, ਆਰਥਿਕ, ਸਮਾਜਿਕ, ਰਾਜਨੀਤਿਕ ਉਦਾਹਰਣ ਵਜੋਂ ਸਮਾਜਿਕ ਤੇ ਆਰਥਿਕ ਨਾ-ਬਰਾਬਰੀ, ਲੁੱਟ-ਮਾਰ, ਕਤਲੋਗਾਰਤ, ਸਾਮਰਾਜਵਾਦੀ ਪਸਾਰ, ਭੁੱਖਮਰੀ, ਕਾਲ ਆਦਿ ਸਮੱਸਿਆਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੱਬੀ ਬਾਣੀ ਵਿਚ ਗਹਿਰ-ਗੰਭੀਰ ਚਿੰਤਨ ਅਧੀਨ ਲਿਆਂਦੀਆਂ ਗਈਆਂ ਹਨ ਅਤੇ ਉਨ੍ਹਾਂ ਦੇ ਹੱਲ ਵੀ ਬਖ਼ਸ਼ਿਸ਼ ਕੀਤੇ ਗਏ ਹਨ। ਭਾਵੇਂ ਹਰੇਕ ਯੁੱਗ ਕੁਝ ਕੁ ਨਵੀਆਂ ਤੇ ਅਸਲੋਂ ਵੱਖਰੀਆਂ ਸਮੱਸਿਆਵਾਂ ਲੈ ਕੇ ਆਉਂਦਾ ਹੈ। ਵੀਹਵੀਂ ਸਦੀ ਮਨੁੱਖੀ ਸਮੱਸਿਆਵਾਂ ਨਾਲ ਅੱਟੀ ਪਈ ਸਦੀ ਦੇ ਰੂਪ 'ਚ ਪ੍ਰਤੱਖ ਦਿੱਸਦੀ ਹੈ। ਇੱਕੀਵੀਂ ਸਦੀ ਦੇ ਆਉਣ 'ਤੇ ਇਹ ਸਮੱਸਿਆਵਾਂ ਹੋਰ ਵਧੀਆਂ ਹਨ ਅਤੇ ਪਹਿਲਾਂ ਨਾਲੋਂ ਜਟਿਲ ਵੀ ਹੋਈਆਂ ਹਨ। ਇਸ ਦਾ ਮੂਲ ਕਾਰਨ ਇਹ ਹੈ ਕਿ ਅਜੇ ਵਿਸ਼ਵ ਦਾ ਵੱਡਾ ਹਿੱਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਵਿਲੱਖਣ ਗਿਆਨ-ਅਨੁਭਵ ਦੇ ਖਜ਼ਾਨੇ ਤੋਂ ਜਾਣੂ ਹੀ ਨਹੀਂ ਅਤੇ ਜਿੰਨਾ ਕੁ ਹਿੱਸਾ ਜਾਣੂ ਹੈ ਉਹ ਵੀ ਉਸ ਦੇ ਨਿਰਮਲ ਤੇ ਸਰਬ-ਸਾਂਝੇ, ਸਰਬੋਤਮ ਤੇ ਨਿਰਮਲ ਉਪਦੇਸ਼ਾਂ ਨੂੰ ਸੁਣ-ਸਮਝ ਤੇ ਅਮਲੀ ਰੂਪ 'ਚ ਅਪਣਾਉਣ ਤੋਂ ਬਹੁਤ ਦੂਰ ਖੜ੍ਹਾ ਹੈ।

ਲੇਕਿਨ ਤਸੱਲੀ ਵਾਲੀ ਗੱਲ ਇਹ ਹੈ ਕਿ ਇਸ ਅਗੰਮੀ ਖ਼ਜ਼ਾਨੇ ਦੀ ਸੂਚਨਾ ਸੰਸਾਰ ਨੂੰ ਵਿਆਪਕ ਪੱਧਰ 'ਤੇ ਪ੍ਰਾਪਤ ਹੋਣ ਲੱਗੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਗੱਦੀ ਦੇ ਪਾਵਨ ਦਿਵਸ ਦੇ ੩੦੦ ਸਾਲਾ ਵਰ੍ਹੇ 'ਚ ਗੁਰੂ-ਪਿਆਰਿਆਂ ਨੂੰ ਇਸ ਦਿਸ਼ਾ 'ਚ ਵੱਧ ਤੋਂ ਵੱਧ ਸੁਹਿਰਦ ਅਤੇ ਵਿਸ਼ੇਸ਼ ਉੱਦਮ-ਉਪਰਾਲੇ ਕਰਨੇ ਬਣਦੇ ਹਨ। ਇਸ ਦੇ ਵਿਸ਼ਵ-ਭਾਈਚਾਰੇ ਦੇ ਸੁਨੇਹੇ ਨੂੰ ਵਿਸ਼ਵ ਦੇ ਕੋਨੇ-ਕੋਨੇ ਤਕ ਪਹੁੰਚਾਉਣ ਵਿਚ ਸਾਨੂੰ ਕੋਈ ਕਸਰ ਬਾਕੀ ਨਹੀਂ ਰਹਿਣ ਦੇਣੀ ਚਾਹੀਦੀ। ਇਹ ਕਰਤੱਵ ਨਿਭਾ ਕੇ ਹੀ ਅਸੀਂ ਗੁਰੂ ਪਾਤਸ਼ਾਹ ਦੀਆਂ ਬਖਸ਼ਿਸ਼ਾਂ ਦੇ ਪਾਤਰ ਬਣ ਸਕਦੇ ਹਾਂ। ■

# ਗੁਰਬਾਣੀ ਇਸੁ ਜਗ ਮਹਿ ਚਾਨਣੁ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸੰਸਾਰ ਵਿਚ ਜਿੰਨੇ ਵੀ ਮੁੱਖ ਧਰਮ ਹਨ ਉਨ੍ਹਾਂ ਦਾ ਆਪੋ-ਆਪਣਾ ਧਰਮ ਗ੍ਰੰਥ ਹੈ। ਇਸ ਗ੍ਰੰਥ ਉੱਤੇ ਉਸ ਧਰਮ ਦੇ ਸਿਧਾਂਤ ਤੇ ਨਿਯਮ ਆਦਿ ਆਧਾਰਿਤ ਹੁੰਦੇ ਹਨ। ਸਿੱਖ ਧਰਮ ਦਾ ਮੂਲ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕਈ ਵਿਸ਼ੇਸ਼ਤਾਈਆਂ ਕਾਰਨ ਦੂਜੇ ਧਰਮ ਗ੍ਰੰਥਾਂ ਨਾਲੋਂ ਵਿਲੱਖਣ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕੋ ਇੱਕ ਧਰਮ ਗ੍ਰੰਥ ਹੈ ਜਿਸ ਨੂੰ ਗੁਰੂ ਸਾਹਿਬਾਨ ਨੇ ਆਪ ਤਿਆਰ ਕਰਵਾਇਆ ਹੈ। ਹੋਰ ਜਿੰਨੇ ਵੀ ਧਾਰਮਿਕ ਗ੍ਰੰਥ ਹਨ ਇਹ ਉਸ ਧਰਮ ਦੇ ਬਾਨੀਆਂ ਨੇ ਆਪਣੀ ਮੌਜੂਦਗੀ ਵਿਚ ਤਿਆਰ ਨਹੀਂ ਕਰਵਾਏ। ਵੇਦਾਂ, ਉਪਨਿਸ਼ਦਾਂ ਦੇ ਰਚਨਾਕਾਰਾਂ ਦੀ ਕੋਈ ਜਾਣਕਾਰੀ ਵੀ ਪ੍ਰਾਪਤ ਨਹੀਂ ਹੈ। ਚਾਰੇ ਕਤੇਬਾਂ ਤੌਰੇਤ, ਜੰਬੂਰ, ਇੰਜੀਲ ਤੇ ਕੁਰਾਨ, ਬੁੱਧ ਧਰਮ ਦਾ ਗ੍ਰੰਥ ਧਮਪਦ ਅਤੇ ਜੈਨ ਧਰਮ ਦੇ ਗ੍ਰੰਥ ਇਨ੍ਹਾਂ ਧਰਮਾਂ ਦੇ ਬਾਨੀਆਂ ਤੋਂ ਪਿੱਛੋਂ ਇਨ੍ਹਾਂ ਦੇ ਪੈਰੋਕਾਰਾਂ ਵੱਲੋਂ ਤਿਆਰ ਕਰਵਾਏ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਉਸੇ ਮੂਲ ਰੂਪ ਵਿਚ ਕਾਇਮ ਰੱਖਿਆ ਗਿਆ ਹੈ। ਸਿੱਖਾਂ ਨੂੰ ਇਸ ਦੀ ਲਗ-ਮਾਤਰ ਵਿਚ ਵੀ ਕੋਈ ਤਬਦੀਲੀ ਕਰਨ ਦਾ ਅਧਿਕਾਰ ਨਹੀਂ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਪ੍ਰਮਾਣਿਕ ਗ੍ਰੰਥ ਹੈ ਜਿਸ ਵਿਚ ਗੁਰੂ ਸਾਹਿਬਾਨ ਅਤੇ ਹੋਰ ਭਗਤ ਸਾਹਿਬਾਨ ਦੀ ਬਾਣੀ ਸ਼ੁੱਧ ਰੂਪ ਵਿਚ ਦਰਜ ਹੈ। ਇਹ ਪੂਰਨ ਗੁਰੂ ਸਾਹਿਬਾਨ ਦੀ ਪੂਰਨ ਕ੍ਰਿਤ ਹੈ। ਇਸ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟੁ ਬਣਾਇਆ।*
*ਪੂਰੇ ਪੂਰਾ ਤੋਲੁ ਹੈ ਘਟੈ ਨ ਵਧੈ ਘਟਾਇ ਵਧਾਇਆ।* *(ਵਾਰ 26 : 19)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 6 ਗੁਰੂ ਸਾਹਿਬਾਨ, 15 ਭਗਤ ਸਾਹਿਬਾਨ, 11 ਭੱਟਾਂ ਅਤੇ 4 ਸਿੱਖਾਂ ਦੀ ਬਾਣੀ ਦਰਜ ਹੈ। 1430 ਪੰਨਿਆਂ ਦਾ ਵੱਡੇ ਆਕਾਰ ਦਾ ਇਹ ਗ੍ਰੰਥ ਹੈ। ਇਸ ਦੇ ਲੱਗਭਗ 5766 ਸਲੋਕ ਹਨ। ਇਹ ਸਾਰੀ ਬਾਣੀ 31 ਰਾਗਾਂ ਵਿਚ ਹੈ। ਇਸ ਪਵਿੱਤਰ ਗ੍ਰੰਥ ਦਾ ਸੰਪਾਦਨ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਇਸ ਵਿਚ ਆਪਣੇ ਸਮੇਤ 5 ਗੁਰੂ ਸਾਹਿਬਾਨ ਦੀ ਬਾਣੀ ਦਰਜ ਕੀਤੀ। ਹਿੰਦੁਸਤਾਨ ਦੇ ਉਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਵੀ ਸ਼ਾਮਿਲ ਕੀਤੀ ਗਈ ਜਿਨ੍ਹਾਂ ਦੀ ਬਾਣੀ ਦਾ ਸਿਧਾਂਤ ਅਤੇ ਪੱਧਰ ਗੁਰਬਾਣੀ ਨਾਲ ਮਿਲਦਾ-ਜੁਲਦਾ ਸੀ। ਇਨ੍ਹਾਂ ਦੀ ਬਾਣੀ ਵਿਚ ਵੀ ਨਿਰੰਕਾਰ ਦੀ ਪੂਜਾ ਅਤੇ ਸਮਾਜਿਕ ਬਰਾਬਰੀ ਦਾ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਉਪਦੇਸ਼ ਦਿੱਤਾ ਗਿਆ ਹੈ। ਇਸ ਗ੍ਰੰਥ ਦਾ ਪਹਿਲਾ ਪ੍ਰਕਾਸ਼ ਭਾਦੋਂ ਸੁਦੀ ਏਕਮ ਸੰਮਤ ੧੬੬੧ ਨੂੰ ਕੀਤਾ ਗਿਆ।

*ਲਿਯ ਸੰਗ ਸੁ ਗ੍ਰੰਥਹਿ ਆਪਨ ਕੈ।*
*ਹਰਿ ਮੰਦਰ ਮੈ ਥਿਰ ਥਾਪਨ ਕੈ।*
*ਹੁਇ ਪੂਜ ਸਦਾ ਇਸ ਥਾਨ ਬਿਖੈ।*
*ਬਹੁਰੋ ਸਮੁਦਾਇ ਪਠੈ ਸੁ ਲਿਖੈ।* *(ਗੁਰ ਪ੍ਰਤਾਪ ਸੂਰਜ ਗ੍ਰੰਥ)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ ਸੀ। ਇਹ ਸੁੰਦਰ ਭਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਉਪਰੰਤ ਸ੍ਰੀ ਹਰਿਮੰਦਿਰ ਸਾਹਿਬ ਵਜੋਂ ਜੱਗ ਅੰਦਰ ਜਾਣਿਆ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਦੀ ਤੇ ਸੁਖਾਸਣ ਕਰਨ ਦੀ ਮਰਯਾਦਾ ਬੰਨ੍ਹੀ। ਬ੍ਰਹਮ ਗਿਆਨੀ ਗੁਰਸਿੱਖ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਥਾਪਿਆ ਗਿਆ। ਗੁਰਮਤਿ ਵਿਚ ਗੁਰਬਾਣੀ ਦਾ ਬਹੁਤ ਉੱਚਾ ਮਹੱਤਵ ਮੰਨਿਆ ਗਿਆ। ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਸ਼ਬਦ ਨੂੰ ਹੀ ਗੁਰੂ ਕਿਹਾ ਗਿਆ ਹੈ। ਇਹ ਪਾਵਨ ਪਵਿੱਤਰ ਸਥਾਨ ਗੁਰੂ ਅਤੇ ਸਿੱਖਾਂ ਦੀ ਪੂਜਾ ਦਾ ਕੇਂਦਰ ਬਣ ਗਿਆ ਸੀ। ਇਸ ਤਰ੍ਹਾਂ ਦਾ ਅਦਬ-ਸਤਿਕਾਰ ਕਿਸੇ ਧਰਮ ਵਿਚ ਕਿਸੇ ਗ੍ਰੰਥ ਨੂੰ ਨਹੀਂ ਦਿੱਤਾ ਗਿਆ। ਇਹ ਗੁਰਮਤਿ ਹੀ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਰਮਾਤਮਾ ਦਾ ਰੂਪ ਮੰਨਿਆ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਪੋਥੀ ਨੂੰ 'ਪਰਮੇਸਰ ਕਾ ਥਾਨੁ' ਕਿਹਾ ਗਿਆ ਹੈ:

*ਪੋਥੀ ਪਰਮੇਸਰ ਕਾ ਥਾਨੁ॥*
*ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥* *(ਪੰਨਾ ੧੨੨੬)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਦਾ ਆਪ ਸੰਪਾਦਨ ਕੀਤਾ ਹੈ। ਸਾਰੀ ਬਾਣੀ ਵਿਚ ਵਿਆਕਰਨ ਦੇ ਪੱਖੋਂ ਲਗਾਂ-ਮਾਤਰਾਂ ਦੀ ਇਕਸਾਰਤਾ ਲਿਆਂਦੀ ਗਈ ਹੈ। ਗੁਰਬਾਣੀ ਦੀ ਰਾਗਾਂ ਅਨੁਸਾਰ ਵੰਡ ਕੀਤੀ ਗਈ ਹੈ। ਰਾਗਾਂ ਵਿਚ ਗੁਰੂ ਸਾਹਿਬਾਨ ਅਤੇ ਸਭ ਭਗਤ ਸਾਹਿਬਾਨ ਦੀ ਬਾਣੀ ਵੱਖਰੇ ਸਿਰਲੇਖਾਂ ਹੇਠ ਤਰਤੀਬਵਾਰ ਦਰਜ ਕੀਤੀ ਗਈ ਹੈ। ਸਿਧਾਂਤਕ ਪੱਖ ਤੋਂ ਜਿੱਥੇ ਸਪੱਸ਼ਟਤਾ ਦੀ ਲੋੜ ਸੀ ਉਥੇ ਵੀ ਗੁਰੂ ਸਾਹਿਬਾਨ ਨੇ ਬਾਣੀ ਦੇ ਰੂਪ ਵਿਚ ਹੀ ਟਿੱਪਣੀਆਂ ਦਿੱਤੀਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਭਗਤ ਕਬੀਰ ਸਾਹਿਬ ਦੇ ਸਲੋਕ ਦੇ ਨਾਲ ਆਪਣਾ ਸਲੋਕ ਦੇ ਕੇ ਭਾਵ ਨੂੰ ਪੂਰੀ ਤਰ੍ਹਾਂ ਸਪੱਸ਼ਟ ਕੀਤਾ ਹੈ:

*ਸਲੋਕ॥*

*ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ॥*
*ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥*

*ਮ : ੩॥*

*ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥*
*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*
*ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥*
*ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥*
*ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥* *(ਪੰਨਾ ੫੫੫)*

ਗੁਰੂ ਸਾਹਿਬ ਘਰ-ਬਾਰ ਤਿਆਗ ਕੇ ਫ਼ਕੀਰ ਬਣਨ ਦੀ ਪ੍ਰੇਰਨਾ ਨਹੀਂ ਸੀ ਦੇਣਾ ਚਾਹੁੰਦੇ। ਇਸ ਲਈ ਸ਼ੇਖ ਫਰੀਦ ਜੀ ਦੇ ਸਲੋਕ ਦੇ ਨਾਲ ਹੀ ਟਿੱਪਣੀ ਦੇ ਰੂਪ ਵਿਚ ਸਲੋਕ ਦਰਜ ਕੀਤਾ ਹੈ:

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥*
*ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥*

*ਮ: ੩॥*

*ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥*
*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥ (ਪੰਨਾ ੧੩੮੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸ਼ਬਦ-ਗੁਰੂ ਦਾ ਮਹੱਤਵ ਸਭ ਤੋਂ ਉੱਪਰ ਮੰਨਿਆ ਗਿਆ ਹੈ। ਸਾਰੇ ਗੁਰੂ ਸਾਹਿਬਾਨ ਦੀ ਬਾਣੀ ਇਸ ਦੀ ਪੁਸ਼ਟੀ ਕਰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਦੀ ਜੋ ਪਰੰਪਰਾ ਕਾਇਮ ਕੀਤੀ ਉਹ ਅੱਜ ਵੀ ਸ੍ਰੀ ਹਰਿਮੰਦਰ ਸਾਹਿਬ ਵਿਚ ਉਸੇ ਤਰ੍ਹਾਂ ਕਾਇਮ ਹੈ। ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵੇਲੇ ਤੇ ਸ਼ਾਮ ਨੂੰ ਸੁਖਾਸਣ ਸਮੇਂ ਕਿਵੇਂ ਸੰਗਤਾਂ ਜੁੜਦੀਆਂ ਹਨ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਸੰਗਤਾਂ ਵੱਲੋਂ ਪੂਰੇ ਧਿਆਨ ਨਾਲ ਸ੍ਰਵਣ ਕੀਤਾ ਜਾਂਦਾ ਹੈ। ਸੰਗਤਾਂ ਦਾ ਇਹ ਉਮਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਲੌਕਿਕਤਾ ਦਾ ਪ੍ਰਤੱਖ ਪ੍ਰਮਾਣ ਹੈ ਜੋ ਬੇਮਿਸਾਲ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸਿੱਖਾਂ ਦੀ ਸ਼ਰਧਾ ਤੇ ਸਤਿਕਾਰ ਦਾ ਕੇਂਦਰ ਰਿਹਾ ਹੈ। ਗੁਰੂ ਸਾਹਿਬਾਨ ਨੇ ਸ਼ਬਦ-ਗੁਰੂ ਦੀ ਸ੍ਰੇਸ਼ਟਤਾ ਨੂੰ ਸਵੀਕਾਰ ਕੀਤਾ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਵਾਂ ਸਰੂਪ ਤਿਆਰ ਕਰਵਾਇਆ। ਇਸ ਦੇ ਲਿਖਾਰੀ ਭਾਈ ਮਨੀ ਸਿੰਘ ਜੀ ਸਨ। ਗੁਰੂ ਜੀ ਨੇ ਇਸ ਦੇ ਮੂਲ ਪ੍ਰਬੰਧ ਵਿਚ ਤੇ ਬਾਣੀ ਵਿਚ ਕੋਈ ਤਬਦੀਲੀ ਨਹੀਂ ਕੀਤੀ। ਉਨ੍ਹਾਂ ਨੇ ਇਸ ਵਿਚ ਸਿਰਫ਼ ਵਾਧਾ ਕੀਤਾ

ਹੈ। ਆਪਣੇ ਪਿਤਾ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਜੋ ਉਨ੍ਹਾਂ ਕੋਲ ਮੌਜੂਦ ਸੀ ਉਸ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਸ਼ਾਮਲ ਕਰ ਦਿੱਤਾ। ਜੋਤੀ-ਜੋਤਿ ਸਮਾਉਣ ਤੋਂ ੨ ਦਿਨ ਪਹਿਲਾਂ ਕੱਤਕ ਸੁਦੀ ੩ ਸੰਮਤ ੧੭੬੫ (੫ ਅਕਤੂਬਰ, ੧੭੦੮) ਨੂੰ ਉਨ੍ਹਾਂ ਨੇ ਨਾਂਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਦਿੱਤਾ। ਉਨ੍ਹਾਂ ਨੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ ਤੇ ਖਾਲਸੇ ਨੂੰ ਬਚਨ ਕੀਤਾ ਕਿ ਅੱਜ ਤੋਂ ਤੁਹਾਡਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੋਇਆ। ਇਸ ਤਰ੍ਹਾਂ ਉਨ੍ਹਾਂ ਨੇ ਅੱਗੋਂ ਸਰੀਰਿਕ ਰੂਪ ਵਿਚ ਗੁਰਗੱਦੀ ਦੀ ਪਰੰਪਰਾ ਨੂੰ ਸਮਾਪਤ ਕਰ ਦਿੱਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਬਖਸ਼ੇ 'ਸ਼ਬਦ-ਗੁਰੂ' ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾ ਦਿੱਤਾ:

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓਂ ਗ੍ਰੰਥ।*

ਇਹ ਮਹਾਨ ਗ੍ਰੰਥ ਆਪਣੀ ਸੰਰਚਨਾ ਅਤੇ ਪਦਵੀ ਕਰਕੇ ਤਾਂ ਵਿਲੱਖਣ ਹੈ ਹੀ ਇਸ ਦਾ ਵਿਸ਼ਾ-ਵਸਤੂ ਵੀ ਦੂਜੇ ਧਰਮ ਗ੍ਰੰਥਾਂ ਤੋਂ ਨਿਆਰਾ ਹੈ। ਇਸ ਵਿਚ ਪਰਮਾਤਮਾ ਨੂੰ ਨਿਰੰਕਾਰ ਅਤੇ ਸਰਬ-ਵਿਆਪਕ ਮੰਨਿਆ ਗਿਆ ਹੈ। ਉਹ ਕੁਦਰਤ ਵਿਚ ਓਤਪੋਤ ਹੈ। ਉਹ ਦੂਰ-ਦੁਰਾਡੇ ਨਹੀਂ, ਸਦਾ ਮਨੁੱਖ ਦੇ ਅੰਗ-ਸੰਗ ਹੈ। ਉਹ ਕਿਤੇ ਬਾਹਰ ਨਹੀਂ, ਉਸ ਦੇ ਅੰਦਰ ਹੀ ਹੈ। ਉਸ ਨੂੰ ਪ੍ਰਸੰਨ ਕਰਨ ਦੀ ਲੋੜ ਨਹੀਂ, ਉਸ ਦੀ ਪਛਾਣ ਹੀ ਕਰਨੀ ਹੈ। ਉਸ ਦੀ ਪ੍ਰਾਪਤੀ ਲਈ ਬਾਹਰੀ ਕਰਮਕਾਂਡ ਤੇ ਭੇਖਾਂ ਦੀ ਕੋਈ ਲੋੜ ਨਹੀਂ। ਸਭਨਾਂ ਮਨੁੱਖਾਂ ਦੇ ਅੰਦਰ ਉਸ ਦਾ ਨਿਵਾਸ ਹੈ। ਹਰ ਕੋਈ ਉਸ ਜੋਤ ਰੂਪੀ ਹਰੀ ਨੂੰ ਪ੍ਰਾਪਤ ਕਰ ਸਕਦਾ ਹੈ:

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥੧੨॥ (ਪੰਨਾ ੧੪੨੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇਕ ਅਜਿਹਾ ਸਰਬ-ਸਾਂਝਾ ਗ੍ਰੰਥ ਹੈ ਜਿਸ ਵਿਚ ਸਿੱਖ ਧਰਮ ਦੇ ਬਾਨੀਆਂ ਦੀ ਬਾਣੀ ਦੇ ਨਾਲ ਹੋਰ ਸੰਤਾਂ-ਭਗਤਾਂ ਦੀ ਬਾਣੀ ਨੂੰ ਵੀ ਗੁਰੂ ਦਾ ਦਰਜਾ ਦਿੱਤਾ ਗਿਆ ਹੈ। ਇਸ ਦੇ ਬਾਣੀਕਾਰਾਂ ਦਾ ਘੇਰਾ ਸਮੇਂ ਤੇ ਸਥਾਨ ਕਰਕੇ ਵਿਆਪਕ ਹੈ। ਇਹ ਅਨੇਕ ਪੰਥਾਂ, ਖਿੱਤਿਆਂ ਅਤੇ ਵੱਖ-ਵੱਖ ਧਰਮਾਂ, ਵਰਗਾਂ ਅਤੇ ਜਾਤਾਂ ਦੇ ਸੰਤਾਂ-ਭਗਤਾਂ ਦੀ ਪ੍ਰਤੀਨਿਧਤਾ ਕਰਦਾ ਹੈ। ਗੁਰਬਾਣੀ ਵਿਚ ਜਾਤ-ਪਾਤ, ਵਰਨ-ਵੰਡ ਤੇ ਊਚ-ਨੀਚ ਦਾ ਖੰਡਨ ਕਰ ਕੇ ਮਨੁੱਖ ਨੂੰ ਇੱਕੋ ਭਾਈਚਾਰੇ ਦਾ ਵਿਅਕਤੀ ਅਤੇ ਇੱਕੋ ਜੋਤ ਤੋਂ ਪੈਦਾ ਹੋਏ ਮੰਨਿਆ ਗਿਆ ਹੈ:

*- ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*
*- ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ (ਪੰਨਾ ੬੧੧)*

ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਣ ਲਈ ਗੁਰਬਾਣੀ ਵਿਚ ਸਹਿਜ ਜੋਗ ਦਾ ਇਕ ਮੱਧ ਮਾਰਗ ਦਰਸਾਇਆ ਗਿਆ ਹੈ। ਮਾਇਆ ਤੋਂ ਦੂਰ ਭੱਜਣ ਦੀ ਥਾਂ ਮਾਇਆ ਵਿਚ ਰਹਿੰਦਿਆਂ ਸੁਰਤ ਕਰਕੇ ਨਿਰਲੇਪ ਰਹਿਣ ਦਾ ਸਿਧਾਂਤ ਪੇਸ਼ ਕੀਤਾ ਗਿਆ ਹੈ। ਗੁਰਸਿੱਖਾਂ ਨੇ ਗ੍ਰਿਹਸਤੀ ਹੋਣਾ ਹੈ ਪਰ ਰਸਾਂ-ਭੋਗਾਂ ਤੋਂ ਆਪਣੇ ਮਨ ਨੂੰ ਨਿਰਮਲ ਵੀ ਕਰਨਾ ਹੈ। ਉਸ ਨੇ ਸਾਧਾਰਨ ਜੀਵਾਂ ਵਾਂਗ ਵਿਚਰਦਿਆਂ ਆਪਣੀ ਸੁਰਤ ਨੂੰ ਉੱਚਾ ਕਰਨਾ ਹੈ:

*- ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥*
*(ਪੰਨਾ ੧੦੭੦)*

*- ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥*
*ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥ (ਪੰਨਾ ੧੪੨੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮੁਕਤੀ ਨੂੰ ਇਸ ਜੀਵਨ ਤੋਂ ਬਾਅਦ ਦਾ ਅਨੁਭਵ ਨਹੀਂ ਸਗੋਂ ਇਸ ਜੀਵਨ ਦੀ ਪ੍ਰਾਪਤੀ ਮੰਨਿਆ ਗਿਆ ਹੈ। ਗੁਰਸਿੱਖ ਨੇ ਇਸੇ ਜੀਵਨ ਵਿਚ ਪ੍ਰਭੂ ਦੀ ਪ੍ਰਾਪਤੀ ਕਰਨੀ ਹੈ ਤੇ ਜੰਮਣ-ਮਰਨ ਤੋਂ ਰਹਿਤ ਹੋਣਾ ਹੈ:

*- ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ॥*
*ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥ (ਪੰਨਾ ੩੨੨)*

*- ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ॥*
*(ਪੰਨਾ ੧੩੨੪)*

ਵਿਗਿਆਨ ਦੇ ਪੱਖੋਂ ਵੀ ਗੁਰਬਾਣੀ ਦਾ ਗਿਆਨ ਸਹੀ ਹੈ। ਇਹ ਪਹਿਲਾ ਗ੍ਰੰਥ ਹੈ ਜਿਸ ਵਿਚ ਸ੍ਰਿਸ਼ਟੀ ਦੀ ਵਿਸ਼ਾਲਤਾ ਨੂੰ ਬੇਅੰਤ ਦੱਸਿਆ ਗਿਆ ਹੈ। ਲੱਖਾਂ ਹੀ ਪਤਾਲਾਂ ਅਕਾਸ਼ਾਂ ਦਾ ਵਰਣਨ ਇਸ ਵਿਚ ਮਿਲਦਾ ਹੈ। ਵਿਗਿਆਨ ਦੀ ਤਰੱਕੀ ਨਾਲ ਗੁਰਬਾਣੀ ਦੇ ਵਾਕਾਂ ਦੀ ਸੱਚਾਈ ਸਿੱਧ ਹੋ ਰਹੀ ਹੈ। ਕੇਵਲ ਇਸ ਧਰਤੀ ਦਾ ਹੀ ਨਹੀਂ, ਪਰਮਾਤਮਾ ਕਰੋੜਾਂ ਬ੍ਰਹਿਮੰਡਾਂ ਦਾ ਸੁਆਮੀ ਹੈ:

*- ਕੋਟਿ ਬਿਸਨ ਕੀਨੇ ਅਵਤਾਰ॥*
*ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥ (ਪੰਨਾ ੧੧੫੬)*

*- ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ (ਪੰਨਾ ੫)*

*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ (ਪੰਨਾ ੬੯੫)*

ਸ੍ਰਿਸ਼ਟੀ ਦੀ ਰਚਨਾ ਸਬੰਧੀ ਗੁਰਬਾਣੀ ਕੋਈ ਕਲਪਿਤ ਕਹਾਣੀਆਂ ਨਹੀਂ ਬਣਾਉਂਦੀ। ਇਸ ਬਾਰੇ ਤੱਥਾਂ ਦੇ ਆਧਾਰ 'ਤੇ ਗਿਆਨ ਦਿੰਦੀ ਹੈ ਜੋ ਵਿਗਿਆਨ ਦੀ ਕਸਵੱਟੀ 'ਤੇ ਪੂਰਾ ਉਤਰਦਾ ਹੈ। ਗੁਰਬਾਣੀ ਅਨੁਸਾਰ ਪਰਮਾਤਮਾ ਦੇ ਹੁਕਮ ਤੋਂ

ਗੈਸਾਂ ਪੈਦਾ ਹੋਈਆਂ; ਫੇਰ ਜਲ ਅਤੇ ਜਲ ਤੋਂ ਸਾਰੀ ਬਨਸਪਤੀ ਤੇ ਜੀਵ-ਜੰਤੂ ਪੈਦਾ ਹੋਏ। ਇਹ ਇਕ ਵਿਗਿਆਨਕ ਸੱਚ ਹੈ ਕਿ ਜਿੱਥੇ ਜਲ ਹੈ ਉਥੇ ਹੀ ਜੀਵਨ ਹੈ। ਗੁਰਵਾਕ ਹੈ:

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* *(ਪੰਨਾ ੧੯)*

ਸਿਹਤ ਵਿਗਿਆਨ ਦੇ ਖੇਤਰ ਵਿਚ ਵੀ ਗੁਰਬਾਣੀ ਮਨੁੱਖ ਨੂੰ ਸਹੀ ਸੇਧ ਦਿੰਦੀ ਹੈ। ਸਰੀਰ ਦੇ ਬਹੁਤੇ ਰੋਗ ਕਾਮ ਅਤੇ ਕ੍ਰੋਧ ਆਦਿ ਵਿਕਾਰਾਂ ਤੋਂ ਹੀ ਉਤਪੰਨ ਹੁੰਦੇ ਹਨ। ਗੁਰਬਾਣੀ ਵਿਚ ਇਨ੍ਹਾਂ ਦੋਵਾਂ ਵਿਕਾਰਾਂ ਨੂੰ ਸਿਹਤ ਲਈ ਨੁਕਸਾਨਦੇਹ ਦੱਸਿਆ ਗਿਆ ਹੈ:

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥* *(ਪੰਨਾ ੯੩੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਇਕ ਕ੍ਰਾਂਤੀਕਾਰੀ ਵਿਚਾਰਧਾਰਾ ਹੈ ਜੋ ਸਮਾਜ ਵਿੱਚੋਂ ਊਚ-ਨੀਚ ਅਤੇ ਬੇਇਨਸਾਫ਼ੀਆਂ ਦੂਰ ਕਰ ਕੇ ਇਕ ਸਮਾਜਿਕ ਭਾਈਚਾਰਾ ਸਥਾਪਤ ਕਰਨ ਦਾ ਮਾਰਗ ਦਿਖਾਉਂਦੀ ਹੈ। ਇਸ ਵਿਚ ਵਰਨ-ਵੰਡ, ਜਾਤ-ਪਾਤ, ਛੂਤ-ਛਾਤ, ਆਰਥਿਕ ਕਾਣੀ ਵੰਡ ਤੇ ਪੈਸੇ ਦੀ ਲੁੱਟ-ਖਸੁੱਟ ਦਾ ਸਖ਼ਤ ਖੰਡਨ ਕੀਤਾ ਗਿਆ ਹੈ। ਗੁਰੂ ਜੀ ਨੇ ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਰਨਾ ਅਤੇ ਵੰਡ ਕੇ ਛਕਣਾ ਉਤਮ ਮੰਨਿਆ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਰਾਜਨੀਤਿਕ ਖੇਤਰ ਵਿਚ ਵੀ ਗੁਰਬਾਣੀ ਮਨੁੱਖਤਾ ਦੀ ਸਹੀ ਅਗਵਾਈ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਹਲੇਮੀ ਰਾਜ ਦੀ ਸਥਾਪਤੀ ਦਾ ਸੰਕਲਪ ਦਿੱਤਾ ਗਿਆ ਹੈ। ਇਸ ਵਿਚ ਚੰਗਾ ਰਾਜਾ ਉਸੇ ਨੂੰ ਪ੍ਰਵਾਨ ਕੀਤਾ ਗਿਆ ਹੈ ਜੋ ਆਪ-ਹੁਦਰਾ ਨਹੀਂ ਤੇ ਲੋਕਾਂ ਦੀ ਸੰਮਤੀ ਨਾਲ ਰਾਜ ਚਲਾਉਂਦਾ ਹੈ ਤੇ ਗੁਣਾਂ ਨਾਲ ਭਰਪੂਰ ਹੈ:

*- ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥* *(ਪੰਨਾ ੯੯੨)*
*- ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*
*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥* *(ਪੰਨਾ ੧੦੮੮)*

ਇਸ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਫ਼ਿਲਾਸਫੀ ਇਕ ਮੁਕੰਮਲ ਵਿਚਾਰਧਾਰਾ ਹੈ। ਇਹ ਮਨੁੱਖੀ ਸ਼ਖ਼ਸੀਅਤ ਦੀ ਸਮੁੱਚੀ ਉਸਾਰੀ ਤੇ ਪ੍ਰਫੁੱਲਤਾ ਦਾ ਇਕ ਅਦੁੱਤੀ ਸਿਧਾਂਤ ਹੈ। ਇਸ ਵਿਚ ਆਮ ਮਨੁੱਖ ਦੀ ਭਲਾਈ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖਤਾ ਨੂੰ ਧਰਮ ਦੇ ਨਾਂ

'ਤੇ ਵੰਡਣ ਦੀ, ਵਿਤਕਰਾ ਕਰਨ ਦੀ ਆਗਿਆ ਨਹੀਂ ਦਿੰਦਾ। ਇਸ ਵਿਚ ਸਭ ਸੰਸਾਰ ਤੇ ਸਮੁੱਚੀ ਮਨੁੱਖਤਾ ਨੂੰ ਇਕ ਸਮਾਜਿਕ ਭਾਈਚਾਰਾ ਸਮਝਿਆ ਗਿਆ ਹੈ ਤੇ ਸਰਬੱਤ ਦੇ ਭਲੇ ਦੀ ਕਾਮਨਾ ਕੀਤੀ ਗਈ ਹੈ:

*- ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*
*- ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਆਮ ਤੌਰ 'ਤੇ ਧਰਮ-ਗ੍ਰੰਥਾਂ ਵਿਚ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਨਹੀਂ ਕੀਤਾ ਜਾਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਇੱਕੋ ਇੱਕ ਗ੍ਰੰਥ ਹੈ ਜੋ ਇਸ ਪੱਖ ਤੋਂ ਵੀ ਮਹੱਤਵ ਰੱਖਦਾ ਹੈ। ਇਸ ਵਿਚ ਸਿਕੰਦਰ ਲੋਧੀ ਦੇ ਜ਼ੁਲਮਾਂ ਅਤੇ ਬਾਬਰ ਦੇ ਹਮਲੇ ਵਿਚ ਹੋਏ ਕਤਲੇਆਮ ਦਾ ਵਿਸਤ੍ਰਿਤ ਵਰਣਨ ਹੋਇਆ ਹੈ। ਕੋਈ ਇਤਿਹਾਸਕਾਰ ਵੀ ਇਸ ਤਰ੍ਹਾਂ ਬਾਰੀਕੀ ਨਾਲ ਇਤਿਹਾਸਕ ਘਟਨਾਵਾਂ ਦਾ ਵਰਣਨ ਨਹੀਂ ਕਰ ਸਕਦਾ ਜਿਸ ਤਰ੍ਹਾਂ ਗੁਰਬਾਣੀ ਵਿਚ ਪ੍ਰਾਪਤ ਹੈ। ਬਾਬਰ ਦੇ ਹਮਲੇ ਦਾ ਚਿਤਰ ਇਸ ਤਰ੍ਹਾਂ ਖਿੱਚਿਆ ਗਿਆ ਹੈ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*

ਸਭਿਆਚਾਰਕ ਰੰਗ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਭਰਪੂਰ ਵੇਖਿਆ ਜਾ ਸਕਦਾ ਹੈ। ਉਸ ਸਮੇਂ ਦੇ ਸਮਾਜ ਵਿਚ ਇਸਤਰੀ ਜਾਤੀ ਦਾ ਕੋਈ ਸਤਿਕਾਰ ਨਹੀਂ ਸੀ। ਦੇਸ਼ ਦੇ ਹਾਕਮਾਂ ਤੋਂ ਇਲਾਵਾ ਬਦੇਸ਼ੀ ਹਮਲਾਵਰ ਵੀ ਇਸਤਰੀਆਂ ਨੂੰ ਆਪਣੇ ਜ਼ੁਲਮ ਦਾ ਸ਼ਿਕਾਰ ਬਣਾਉਂਦੇ ਸਨ। ਸਮਾਜ ਵਿਚ ਵੀ ਇਸਤਰੀਆਂ ਨੂੰ ਕੋਈ ਸਨਮਾਨਯੋਗ ਦਰਜਾ ਨਹੀਂ ਸੀ ਦਿੱਤਾ ਜਾਂਦਾ। ਉਸ ਨੂੰ ਧਰਮ-ਕਰਮ ਤੋਂ ਵੀ ਪਰ੍ਹੇ ਰੱਖਿਆ ਜਾਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀਆਂ ਨੂੰ ਮਰਦ ਦੇ ਬਰਾਬਰ ਸਮਝਿਆ ਗਿਆ ਹੈ। ਇਸਤਰੀ-ਪੁਰਸ਼ ਦੋਨੋਂ ਹੀ ਇਕ ਦੂਸਰੇ ਦੇ ਪੂਰਕ ਹਨ ਦੋਵੇਂ ਰਲ਼ ਕੇ ਸਮਾਜ ਦੀ ਉਤਪਤੀ ਤੇ ਵਿਕਾਸ ਕਰਦੇ ਹਨ :

*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥* *(ਪੰਨਾ ੧੨੫੨)*

ਗੁਰੂ ਸਾਹਿਬ ਨੇ ਇਸਤਰੀ ਰੂਪ ਵਿਚ ਬਾਣੀ ਰਚ ਕੇ ਇਸਤਰੀ ਦੇ ਜਾਮੇ ਨੂੰ ਸਤਿਕਾਰ ਦਿੱਤਾ ਹੈ। ਗੁਰੂ ਜੀ ਨੇ ਆਪਣੇ ਸਮੇਂ ਦੇ ਲੋਕਾਂ ਨੂੰ ਸਪੱਸ਼ਟ ਆਖਿਆ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਹਿੰਦੁਸਤਾਨ ਦੀ ਜਨਤਾ ਮਰਨ ਤੋਂ ਬਹੁਤ ਡਰਦੀ ਸੀ। ਇਸ ਕਰਕੇ ਇਹ ਬਦੇਸ਼ੀ ਹਮਲਾਵਰਾਂ ਦਾ ਤੇ ਜ਼ੁਲਮ ਦਾ ਕੋਈ ਟਾਕਰਾ ਦਲੇਰੀ ਨਾਲ ਨਹੀਂ ਕਰ ਸਕਦੀ

ਸੀ। ਭਗਤ ਸਾਹਿਬਾਨ ਤੇ ਗੁਰੂ ਸਾਹਿਬਾਨ ਨੇ ਇਨ੍ਹਾਂ ਨੂੰ ਜੀਵਤ ਮਰਨ ਦਾ ਉਪਦੇਸ਼ ਕਰ ਕੇ ਇਨ੍ਹਾਂ ਦੇ ਮਨ ਵਿੱਚੋਂ ਮਰਨ ਦਾ ਡਰ ਦੂਰ ਕੀਤਾ। ਇਹ ਅਧਿਆਤਮ ਮਾਰਗ ਇਕ ਸੂਰਮਗਤੀ ਦਾ ਕਾਰਜ ਮੰਨਿਆ ਗਿਆ ਹੈ। ਇਸ ਮਾਰਗ 'ਤੇ ਦ੍ਰਿੜ੍ਹ ਰਹਿਣ ਦਾ ਉਪਦੇਸ਼ ਕੀਤਾ ਗਿਆ ਹੈ। ਗੁਰਬਾਣੀ ਵਿਚ ਭਗਤੀ ਸਾਧਨਾ ਦੇ ਨਾਲ-ਨਾਲ ਸੱਚੇ ਤਖ਼ਤ ਦਾ ਸੰਕਲਪ ਵੀ ਪੇਸ਼ ਕੀਤਾ ਗਿਆ ਹੈ। ਗੁਰਸਿੱਖ ਨੇ ਸੰਤ ਦੇ ਨਾਲ-ਨਾਲ ਸਿਪਾਹੀ ਵੀ ਹੋਣਾ ਹੈ। ਧਰਮ ਦੀ ਰਾਖੀ ਕਰਨੀ ਹੈ ਤੇ ਜ਼ੁਲਮ ਦਾ ਨਾਸ਼ ਵੀ ਕਰਨਾ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸੰਤ-ਸਿਪਾਹੀ ਦਾ, ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਭਗਤੀ ਤੇ ਸ਼ਕਤੀ ਦਾ ਸੰਯੁਕਤ ਆਦਰਸ਼ ਦਰਸਾਇਆ ਗਿਆ ਹੈ। ਗੁਰਸਿੱਖ ਨੇ ਅਜਿਹਾ ਜੀਵਨ ਜਿਊਣਾ ਹੈ ਕਿ ਉਸ ਨੇ ਕਿਸੇ ਨੂੰ ਡਰ ਦੇਣਾ ਨਹੀਂ ਤੇ ਕਿਸੇ ਦੇ ਡਰ ਵਿਚ ਰਹਿਣਾ ਨਹੀਂ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* *(ਪੰਨਾ ੧੪੨੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਾਰਾ ਉਪਦੇਸ਼ ਉੱਚੇ ਕਾਵਿਕ ਗੁਣਾਂ ਨਾਲ ਭਰਪੂਰ ਹੈ। ਇਸ ਦੀ ਢੁਕਵੀਂ ਸ਼ਬਦਾਵਲੀ ਕਾਵਿ ਰੂਪ, ਛੰਦ, ਅਲੰਕਾਰ ਪਾਠਕ ਦੀ ਬੁੱਧੀ ਨੂੰ ਹੈਰਾਨ ਕਰਨ ਵਾਲੇ ਹਨ। ਇਨ੍ਹਾਂ ਦਾ ਸੁਹਜ ਅਤੇ ਸੁੰਦਰਤਾ ਕੀਲ ਲੈਣ ਵਾਲੀ ਹੈ। ਇਹ ਸਾਰੇ ਪੱਖ ਇਸ ਗੱਲ ਦਾ ਸਬੂਤ ਹਨ ਕਿ ਇਹ ਧੁਰ ਕੀ ਬਾਣੀ ਹੈ। ੧੦ ਜਾਮਿਆਂ ਵਿਚ ਜੋਤ ਉਹੀ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਕ ਸਦੀਵੀ ਰਹਿਬਰ ਮਨੁੱਖਤਾ ਨੂੰ ਪ੍ਰਾਪਤ ਹੈ ਜੋ ਸਦਾ ਸਭ ਦੇ ਸਾਹਮਣੇ ਹੈ। ਇਸ ਨਾਲ ਕੋਈ ਵੀ ਆਪਣਾ ਸਿੱਧਾ ਸੰਬੰਧ ਜੋੜ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨਾਂ ਲਈ ਸਾਰੀ ਮਨੁੱਖਤਾ ਨੂੰ ਖੁੱਲ੍ਹ ਹੈ। ਇਥੇ ਕਿਸੇ ਲਈ ਰੋਕ-ਟੋਕ ਨਹੀਂ ਹੈ ਜਿਵੇਂ ਕਿ ਭਗਤ ਕਬੀਰ ਸਾਹਿਬ ਨੇ ਪਰਮਾਤਮਾ ਬਾਰੇ ਲਿਖਿਆ ਹੈ:

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥* *(ਪੰਨਾ ੧੩੬੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਸਰਬ-ਗੁਣ ਸੰਪੰਨ, ਹਰ ਪੱਖੋਂ ਸੰਪੂਰਨ, ਅਲੌਕਿਕ ਤੇ ਸਰਬ-ਸਮਰੱਥ ਹੈ। ਇਹ ਸਿੱਖ ਧਰਮ ਦਾ ਆਧਾਰ ਸਰੂਪ, ਸਿੱਖ ਸਭਿਆਚਾਰ ਦਾ ਮੂਲ ਸੋਮਾ, ਖਾਲਸਾ ਪੰਥ ਦੀ ਸੰਚਾਲਨ ਸ਼ਕਤੀ, ਖਾਲਸੇ ਦੇ ਦਲੇਰੀ ਤੇ ਚੜ੍ਹਦੀ ਕਲਾ ਦੇ ਜਜ਼ਬੇ ਦਾ ਆਧਾਰ, ਸਰਬ ਲੋਕਾਈ ਦਾ ਓਟ-ਆਸਰਾ ਅਤੇ ਸੰਪੂਰਨ ਜੀਵਨ-ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖ ਦੇ ਜੀਵਨ ਦਾ ਕੇਂਦਰ-ਬਿੰਦੂ ਹੈ ਜੋ ਅਧਿਆਤਮਕ ਅਤੇ ਸਮਾਜਿਕ ਅਗਵਾਈ ਦੇ ਨਾਲ-ਨਾਲ ਵਿਸ਼ਵ-ਭਾਈਚਾਰੇ, ਅਮਨ-ਸ਼ਾਂਤੀ, ਸਾਂਝੀਵਾਲਤਾ, ਸਦਭਾਵਨਾ ਤੇ ਸਹਿਨਸ਼ੀਲਤਾ ਦਾ ਸ੍ਰੇਸ਼ਟ ਉਪਦੇਸ਼ ਦਿੰਦਾ ਹੈ।

**(ਬਾਕੀ ਸਫ਼ਾ ੧੯ 'ਤੇ)**

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇੱਕੀਵੀਂ ਸਦੀ ਵਿਚ ਮਹੱਤਵ

*-ਡਾ. ਕੁਲਦੀਪ ਸਿੰਘ ਧੀਰ**

ਬੀਤੀਆਂ ਦੋ ਸਦੀਆਂ ਦੇ ਵਿਗਿਆਨਕ ਵਿਕਾਸ, ਉਸ ਦੇ ਸਮਵਿੱਥ ਬਦਲਦੇ ਫ਼ਲਸਫ਼ੇ, ਪੂਰਬ ਦੀ ਹੀਣ-ਭਾਵਨਾ, ਪੱਛਮ ਦੀ ਬਸਤੀਵਾਦੀ ਸਰਦਾਰੀ ਅਤੇ ਪਦਾਰਥ ਤਕ ਸੀਮਿਤ ਸੋਚ ਨੇ ਮਨੁੱਖ ਨੂੰ ਬੇਚੈਨੀ, ਨਫ਼ਰਤ, ਖ਼ੂਨ-ਖ਼ਰਾਬਾ, ਖ਼ੁਦਗਰਜ਼ੀ ਤੇ ਨਿਰਾਸ਼ਾ ਵਿਰਸੇ ਵਿਚ ਦਿੱਤੀ ਹੈ। ਇਸ ਦੌਰਾਨ ਨਿਤਸ਼ੇ ਨੇ 'ਰੱਬ ਮਰ ਚੁੱਕਾ ਹੈ' ਦਾ ਐਲਾਨ ਕੀਤਾ ਹੈ ਤੇ ਮਾਰਕਸ ਨੇ ਰੱਬ ਦੀ ਹੋਂਦ ਉੱਤੇ ਪ੍ਰਸ਼ਨ-ਚਿੰਨ੍ਹ ਲਾ ਕੇ ਮਨੁੱਖ ਦੀ ਸਾਰੀ ਗਤੀਵਿਧੀ ਨੂੰ ਆਰਥਿਕਤਾ ਉੱਤੇ ਕੇਂਦ੍ਰਿਤ ਕੀਤਾ ਹੈ। ਡਾਰਵਿਨ ਦੇ ਵਿਕਾਸਵਾਦ ਨੇ ਰੱਬ ਦੀ ਹੋਂਦ ਨੂੰ ਅਪ੍ਰਸੰਗਿਕ ਬਣਾਇਆ ਹੈ ਤੇ ਫਰਾਇਡ ਨੇ ਮਨੁੱਖੀ ਵਰਤਾਰਾ ਅਵਚੇਤਨ-ਮਨ ਨਾਲ ਜੋੜ ਕੇ ਲਾਲਸਾਵਾਂ ਦੀ ਤ੍ਰਿਪਤੀ ਦੇ ਰਾਹ ਤੋਰਿਆ ਹੈ। ਸਾਰਤਰ ਨੇ ਮਨੁੱਖੀ ਹੋਂਦ ਦੀ ਨਿਰਾਰਥਕਤਾ ਤੇ ਉਸ ਦੇ ਕਰਮਾਂ ਦੀ ਅਰਥਹੀਣਤਾ ਦੀ ਗੱਲ ਕਰ ਕੇ ਨਿਰਾਸ਼ਾ ਦੇ ਹਨੇਰੇ ਸੰਘਣੇ ਕੀਤੇ ਹਨ। ਕਮਾਲ ਇਹ ਹੈ ਕਿ ਵੀਹਵੀਂ ਸਦੀ ਦੇ ਸੰਕਟਾਂ ਦੀ ਸਿਖਰ ਉੱਤੇ ਲਿਓਤਾਰਦ ਨੇ ਤਰਕ-ਆਧਾਰਿਤ ਆਧੁਨਿਕਤਾ ਅਤੇ ਪੂੰਜੀਵਾਦੀ ਸਮਾਜਵਾਦੀ ਮਹਾਂ-ਬਿਰਤਾਂਤਾਂ ਦੇ ਅੰਤ ਦੀ ਗੱਲ ਕਰ ਕੇ ਉੱਤਰ-ਆਧੁਨਿਕਤਾ ਦੀ ਜਿਸ ਉਦਾਰ-ਸੋਚ ਨੂੰ ਮਨੁੱਖ ਦੇ ਰੋਸ਼ਨ ਭਵਿੱਖ ਦੇ ਜ਼ਾਮਨ ਵਜੋਂ ਪੇਸ਼ ਕੀਤਾ ਹੈ ਉਸ ਦਾ ਨਿਰੂਪਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੬੦੪ ਈ. ਵਿਚ ਕਰ ਦਿੱਤਾ ਗਿਆ ਸੀ।

ਬੋਦਰੀਲਾਰਦ ਅਨੁਸਾਰ ਸਾਈਬਰ ਯੁੱਗ ਦੇ ਸੰਚਾਰ-ਸਾਧਨਾਂ ਨੇ ਯਥਾਰਥ ਦੇ ਇਕ ਨਵੇਂ ਰੂਪ ਹਾਈਪਰ-ਰੀਐਲਟੀ ਨੂੰ ਜਨਮ ਦਿੱਤਾ ਹੈ ਜਿਸ ਨੇ ਯਥਾਰਥ ਨਾਲ ਮਨੁੱਖੀ ਰਿਸ਼ਤੇ ਨੂੰ ਬੁਰੀ ਤਰ੍ਹਾਂ ਤੋੜ-ਭੰਨ ਦਿੱਤਾ ਹੈ। ਸੋਵੀਅਤ ਰੂਸ ਦੇ ਵਿਸ਼ਵ-ਦ੍ਰਿਸ਼ ਤੋਂ ਪਾਸੇ ਹੋਣ ਨਾਲ ਅਮਰੀਕੀ ਸਰਦਾਰੀ ਵਾਲੇ ਇਕ-ਧਰੁਵੀ ਵਿਸ਼ਵ ਦਾ ਸੰਤਾਪ ਭੋਗ ਰਹੀ ਦੁਨੀਆਂ ਵਿਚ ਫੂਕੋਯਾਮਾ ਉਦਾਰ-ਪੂੰਜੀਵਾਦ ਦੇ ਨਾਂ ਉੱਤੇ ਇਤਿਹਾਸ ਤੇ ਵਿਚਾਰਧਾਰਾ ਦੇ ਅੰਤ ਦਾ ਮਰਸੀਆ ਪੜ੍ਹ ਰਿਹਾ ਹੈ। ਸ਼ੁੱਧ ਮੁਨਾਫੇ ਉੱਤੇ ਕੇਂਦ੍ਰਿਤ ਸੰਸਾਰੀਕਰਨ ਦੀ ਮਾਰ ਹੇਠ ਹਰ ਕਦਰ-ਕੀਮਤ ਸਿਸਕ ਰਹੀ ਹੈ। ਸਾਰੇ ਪਾਸੇ ਅਵਿਸ਼ਵਾਸ, ਅਨਿਆਂ, ਦਮਨ, ਹਿੰਸਾ ਤੇ ਆਤੰਕਵਾਦ ਦਾ ਬੋਲਬਾਲਾ ਹੈ। ਬਾਰੂਦ ਦੇ ਢੇਰ ਉੱਤੇ ਬੈਠੀ ਦੁਨੀਆਂ ਸੁਖ-ਸੁਵਿਧਾਵਾਂ ਹਾਸਲ ਕਰਨ ਦੀ ਅੰਨ੍ਹੀ

** ਸਾਬਕਾ ਪ੍ਰੋਫੈਸਰ ਤੇ ਡੀਨ, # ੨/੯, ਗੁਰੂ ਨਾਨਕ ਨਗਰ, ਪਟਿਆਲਾ-੧੪੭੦੦੧*

ਦੌੜ ਵਿਚ ਪਉਣ, ਪਾਣੀ, ਧਰਤੀ ਤੇ ਪੁਲਾੜ ਤਕ ਪ੍ਰਦੂਸ਼ਿਤ ਕਰ ਚੁੱਕੀ ਹੈ। ਸੱਤਾ ਤੇ ਵਿਚਾਰਧਾਰਾ ਦਾ ਤਾਣਾ-ਬਾਣਾ ਮਨੁੱਖੀ ਤਨ ਮਨ ਹੀ ਨਹੀਂ, ਦੇਹ ਵਿਚ ਵਹਿੰਦੇ ਰਸਾਇਣਾਂ ਉੱਤੇ ਵੀ ਆਪਣੀ ਸੂਖ਼ਮ ਇਬਾਰਤ ਲਿਖ ਕੇ ਉਸ ਨੂੰ ਪੂਰੀ ਤਰ੍ਹਾਂ ਗ਼ੁਲਾਮ ਬਣਾ ਚੁੱਕਾ ਹੈ। ਇਸੇ ਸੰਤਾਪ ਕਰਕੇ ਮਨੁੱਖ ਅੰਦਰ ਆਜ਼ਾਦੀ ਤੇ ਜੀਵਨ-ਸੰਗੀਤ ਦੀ ਨਵੀਂ ਇਬਾਰਤ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੀ ਮਿਲ ਸਕਦੀ ਹੈ।

ਵਿਸ਼ਵਾਸ, ਸਹਿਹੋਂਦ, ਸਾਂਝੀਵਾਲਤਾ ਤੇ ਸਵੱਛ ਵਾਤਾਵਰਨ ਵਾਲੇ ਖੁਸ਼ਹਾਲ ਬਹੁ-ਧਰੁਵੀ ਸੰਸਾਰ ਸਿਰਜਣ ਦੇ ਸਮਰੱਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦਾਰਸ਼ਨਿਕ, ਵਿਗਿਆਨਕ ਤੇ ਵਿਚਾਰਧਾਰਕ ਸੰਭਾਵਨਾਵਾਂ ਅਸੀਂ ਅਜੇ ਤਕ ਜਗਤ-ਜਲੰਦੇ ਅੱਗੇ ਨਹੀਂ ਰੱਖ ਸਕੇ। ਇੱਕੀਵੀਂ ਸਦੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹੱਤਵ ਨੂੰ ਵਿਸ਼ਵ ਸਾਹਮਣੇ ਪ੍ਰਗਟ ਕਰ ਕੇ ਇਸ ਨੂੰ ਆਪਣਾ ਗੁਰੂ ਮੰਨਣ ਵਾਲੇ ਸਿੱਖ 'ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ' ਦੇ ਅਧਿਕਾਰੀ ਬਣ ਸਕਦੇ ਹਨ।

ਗੋਰਡਨ ਡਰਾਈਡਨ ਅਨੁਸਾਰ ਚਿੰਤਨਸ਼ੀਲ ਮਨੁੱਖ ਪੈਂਤੀ ਤੋਂ ਪੰਜਾਹ ਹਜ਼ਾਰ ਵਰ੍ਹੇ ਪਹਿਲਾਂ ਹੋਂਦ ਵਿਚ ਆਇਆ। ਸਭਿਆਚਾਰ ਤੇ ਸੰਸਕ੍ਰਿਤੀ ਦਾ ਸਾਰਾ ਵਿਕਾਸ ਇਸੇ ਦੌਰਾਨ ਹੋਇਆ। ਵੀਹਵੀਂ ਸਦੀ ਦੇ ਤਿੰਨੇ ਪ੍ਰਮੁੱਖ ਚਿੰਤਕ ਜੇ.ਐਫ.ਬਰਾਊਨ, ਐਰਨਾਲਡ ਟਾਇਨਬੀ ਤੇ ਆਸਵਲਡ ਸਪੈਂਗਲਰ ਮੰਨਦੇ ਹਨ ਕਿ ਅਜੋਕੇ ਵਿਸ਼ਵ-ਚਿੰਤਨ ਬਾਰੇ ਅਰਥ-ਭਰਪੂਰ ਗੱਲ ਉਦੋਂ ਤੋਂ ਹੀ ਸ਼ੁਰੂ ਕਰਨੀ ਬਣਦੀ ਹੈ ਜਦੋਂ ਮਨੁੱਖੀ ਚਿੰਤਨ ਤਰਕ, ਸੰਵਾਦ ਵਿਸ਼ਲੇਸ਼ਣ ਤੇ ਵਿਗਿਆਨ ਦੀਆਂ ਲਭਤਾਂ ਦਾ ਭਾਰ ਚੁੱਕਣ ਦੇ ਸਮਰੱਥ ਹੋ ਗਿਆ ਸੀ ਨਾ ਕਿ ਵਹਿਮਾਂ-ਭਰਮਾਂ ਜਾਂ ਗ਼ੈਰ-ਵਿਗਿਆਨਕ ਸੋਚ ਦੇ ਹਨੇਰਿਆਂ ਵਿਚ ਭਟਕ ਰਿਹਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੇ ਸਮੇਂ ਤਕ ਇਹ ਸਥਿਤੀ ਪੈਦਾ ਹੋ ਚੁੱਕੀ ਸੀ। ਸਾਰੇ ਵੱਡੇ ਸੰਗਠਿਤ ਧਰਮ ਉਦੋਂ ਤਕ ਹੋਂਦ ਵਿਚ ਆ ਚੁੱਕੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੂਰ-ਦਰਾਜ਼ ਤਕ ਯਾਤਰਾ ਕਰ ਕੇ ਆਪਣੇ ਸਮੇਂ ਦੇ ਧਾਰਮਿਕ ਚਿੰਤਕਾਂ ਨਾਲ ਸੰਵਾਦ ਰਚਾਉਂਦੇ ਹੋਏ ਨਵੇਂ ਯੁੱਗ ਦੇ ਧਰਮ-ਗ੍ਰੰਥ ਦੇ ਸੰਕਲਨ ਦਾ ਬੀਜ ਬੀਜਿਆ ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ (ਗੁਰੂ) ਆਦਿ ਗ੍ਰੰਥ ਸਾਹਿਬ ਵਜੋਂ ਰੂਪਮਾਨ ਕੀਤਾ।

ਮੂਲ ਰੂਪ ਵਿਚ ਭਾਵੇਂ ਇਹ ਸਿੱਖਾਂ ਦਾ ਧਰਮ-ਗ੍ਰੰਥ ਹੈ, ਪਰੰਤੂ ਇਸ ਦਾ ਮਹੱਤਵ ਸਰਬ-ਦੇਸ਼ੀ ਤੇ ਸਰਬ-ਕਾਲੀ ਹੈ। ਇਹ ਸੰਪੂਰਨ ਸਤਿ ਦੇ ਆਪਣੇ ਕੋਲ ਹੋਣ ਜਾਂ ਜੀਵਨ-ਲਕਸ਼ ਦੀ ਪ੍ਰਾਪਤੀ ਦਾ ਇੱਕੋ-ਇਕ ਮਾਰਗ ਹੋਣ ਦਾ ਦਾਅਵਾ ਨਹੀਂ ਕਰਦਾ। ਇਸ ਅਨੁਸਾਰ ਵਿਭਿੰਨ ਮਾਰਗ ਆਪੋ-ਆਪਣੇ ਸਮੇਂ-ਸਥਾਨ ਦੇ ਚੌਖਟੇ ਵਿਚ ਪਰਮ-ਤੱਤ ਦੇ ਵੇਸ਼ ਜਾਂ ਪ੍ਰਗਟ ਰੂਪ ਹਨ। 'ਨਾਨਕ ਕਰਤੇ ਕੇ ਕੇਤੇ ਵੇਸ।' ਵਿਭਿੰਨ ਦੇਵੀ-ਦੇਵਤਿਆਂ ਤੇ ਪੈਗ਼ੰਬਰਾਂ ਦੇ ਨਾਂ ਉੱਤੇ ਵੰਡੀ ਮਨੁੱਖਤਾ ਨੂੰ ਇਕ ਅਕਾਲ ਪੁਰਖ ਨਾਲ ਜੋੜ ਕੇ ਇਹ ਸੰਦੇਸ਼ ਦਿੰਦਾ ਹੈ ਕਿ ਇਹ ਸਾਰੇ ਤੇ ਸਾਰਾ

ਬ੍ਰਹਿਮੰਡੀ ਪਸਾਰਾ ਉਸੇ ਇਕ ਦੀ ਰਚਨਾ ਹੈ। ਉਹ ਸਮੇਂ ਦਾ ਹੀ ਨਹੀਂ ਸਥਾਨ ਦਾ ਵੀ ਸਿਰਜਕ ਹੈ। ਉਹ ਉਦੋਂ ਤਾਂ ਸੀ ਹੀ ਜਦੋਂ ਕਾਲ (ਜੁੱਗ) ਅਰੰਭ ਹੋਏ, ਉਹ ਉਦੋਂ ਵੀ ਸੀ ਜਦੋਂ ਜੁੱਗ ਅਰੰਭ ਨਹੀਂ ਸਨ ਹੋਏ। 'ਆਦਿ ਸਚੁ ਜੁਗਾਦਿ ਸਚੁ' ਅਤੇ 'ਕੀਆ ਦਿਨਸੁ ਸਭ ਰਾਤੀ' ਦੇ ਇਸ ਨਿਖੇੜੇ ਨਾਲ ਪਰਮ-ਹਸਤੀ ਅਤੇ ਉਸ ਦਾ ਸਰੂਪ ਮਨੁੱਖ, ਇਤਿਹਾਸ ਦੇ ਸਕ੍ਰਿਅ ਭਾਗੀਦਾਰ ਬਣੇ ਹਨ। ਇਸ ਅਨੁਸਾਰ ਕਰਤਾ ਸਤਿ ਹੈ ਤੇ ਉਸ ਦੀ ਰਚਨਾ ਵੀ ਸਤਿ। 'ਮੂਲ ਸਤਿ ਸਤਿ ਉਤਪਤਿ' ਅਤੇ 'ਆਪਿ ਸਤਿ ਕੀਆ ਸਭੁ ਸਤਿ'। ਇਹ ਸੰਸਾਰ ਨੂੰ ਅਸਥਿਰ ਤਾਂ ਮੰਨਦਾ ਹੈ ਪਰੰਤੂ ਅਸਤਿ ਮੰਨ ਕੇ ਇਸ ਨੂੰ ਤਿਆਗਣ ਦੇ ਰਾਹ ਨਹੀਂ ਤੋਰਦਾ। ਮਨੁੱਖ ਇਸ ਧਰਤੀ ਉੱਤੇ ਕਿਸੇ ਗੁਨਾਹ ਦੀ ਸਜ਼ਾ ਵਜੋਂ ਨਹੀਂ ਆਇਆ ਸਗੋਂ ਮਨੁੱਖੀ ਜੀਵਨ ਧਰਮ ਕਮਾਵਣ ਤੇ ਪ੍ਰਭੂ-ਮਿਲਣ ਦਾ ਅਵਸਰ ਹੈ। 'ਗੋਬਿੰਦ ਮਿਲਣ ਕੀ' 'ਬਰੀਆ' ਹੈ।

ਮਨੁੱਖੀ ਮੁਕਤੀ ਕਰਮਸ਼ੀਲ ਜੀਵਨ ਜੀਉਂਦੇ ਹੋਏ ਆਤਮ-ਚੀਨਣ ਤੇ ਗੁਣ ਗ੍ਰਹਿਣ ਕਰ ਕੇ ਉਸ ਅਕਾਲ ਪੁਰਖ ਜਿਹੇ ਸਚਿਆਰ ਬਣਨ ਨਾਲ ਸੰਭਵ ਹੈ। 'ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ' ਤੇ 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਜਿਹੇ ਮਹਾਂਵਾਕ ਇਸੇ ਦੇ ਲਖਾਇਕ ਹਨ। ਆਪਾ-ਚੀਨਣ ਨਾਲ ਮਨੁੱਖ ਆਪਣੇ ਅਸਲੇ ਨੂੰ ਪਛਾਣ ਕੇ ਅਕਾਲ ਪੁਰਖ ਵਾਂਗ ਨਿਰਭਉ-ਨਿਰਵੈਰ ਹੋ ਕੇ ਹੱਕ-ਸੱਚ ਲਈ ਜੂਝ ਮਰਨ ਦੇ ਰਾਹ ਪੈ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨੁੱਖ ਇਕ ਪਾਸੇ ਪਰਮਾਤਮਾ ਦਾ ਅੰਸ਼ ਹੈ ਤੇ ਦੂਜੇ ਪਾਸੇ ਸਮਾਜ ਦਾ ਹਿੱਸਾ। ਇਹ ਦੋਹਾਂ ਪਹਿਲੂਆਂ ਦੇ ਸੰਤੁਲਨ ਵਾਲਾ ਜਲ ਵਿਚ ਕਮਲ ਵਾਂਗ ਨਿਰਲੇਪ ਜੀਵਨ ਜੀਣ ਅਤੇ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ' ਦਾ ਸੰਦੇਸ਼ ਦਿੰਦਾ ਹੈ।

ਇਹ ਧੌਲੇ ਬਲਦ ਉੱਤੇ ਧਰਤੀ ਟਿਕੇ ਹੋਣ ਜਾਂ ਬ੍ਰਹਿਮੰਡ ਦੀ ਕਿਸੇ ਨਿਸ਼ਚਿਤ ਸਮੇਂ, ਨਿਸ਼ਚਿਤ ਅਵਧੀ ਵਿਚ ਸਿਰਜਨਾ ਦੀ ਅਵਿਗਿਆਨਕ ਧਾਰਨਾ ਨਹੀਂ ਪੇਸ਼ ਕਰਦਾ ਸਗੋਂ 'ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ' ਕਹਿ ਕੇ ਇਸ ਵਿਵਾਦ ਨੂੰ ਖ਼ਤਮ ਕਰ ਕੇ ਇਸ ਪਸਾਰੇ ਦੀ ਅਨੇਕਾਂ ਵਾਰ ਸਿਰਜਣਾ ਤੇ ਨਾਸ਼ ਦੀ ਗੱਲ ਕਰਦਾ ਹੈ। 'ਕਈ ਬਾਰ ਪਸਰਿਓ ਪਾਸਾਰ' ਤੇ 'ਖੇਲੁ ਸੰਕੋਚੈ ਤਉ ਨਾਨਕ ਏਕੈ' ਜਿਹੇ ਮਹਾਂਵਾਕ ਇਹੀ ਦੱਸਦੇ ਹਨ। ਕਰਤੇ ਦੇ ਪਸਾਰੇ ਦਾ ਅੰਤ ਪਾਉਣ ਦਾ ਦਾਅਵਾ ਮੂਰਖਤਾ ਤੋਂ ਵੱਧ ਕੁਝ ਨਹੀਂ। 'ਏਹੁ ਅੰਤੁ ਨ ਜਾਣੈ ਕੋਇ। ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ, ਅਗੰਮ ਅਗੰਮ ਅਸੰਖ ਲੋਅ, ਪਾਤਾਲਾ ਪਾਤਾਲ ਲਖ ਆਗਾਸਾ ਆਗਾਸ, ਧਰਤੀ ਹੋਰੁ ਪਰੈ ਹੋਰੁ ਹੋਰੁ' ਜਿਹੇ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਗਿਆਨਕ ਦ੍ਰਿਸ਼ਟੀ ਨੂੰ ਕਾਪਰਨੀਕਸ ਤੇ ਗਲੈਲੀਓ ਤੋਂ ਅਗਾਂਹ ਸਟੀਫਨ ਹਾਕਿੰਗ ਦੀਆਂ ਨਵੀਨਤਮ ਲੱਭਤਾਂ ਦੇ ਅਨੁਰੂਪ ਸਿੱਧ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਾਤ ਧਰਮ ਨੂੰ ਨਜ਼ਰ ਅੰਦਾਜ਼ ਕਰ ਕੇ ੩੬ ਬਾਣੀਕਾਰਾਂ ਦੀ ਰਚਨਾ ਸੰਕਲਿਤ ਕੀਤੀ ਗਈ ਹੈ। ਹਰ ਕੋਈ ਪਰਮ-ਸਤਿ ਨੂੰ ਆਪਣੇ ਹੀ ਚਿਹਨਕ ਨਾਲ ਯਾਦ ਕਰਦਾ ਹੈ। 'ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ' ਕਹਿ ਕੇ ਇਹ ਸਭ ਨੂੰ ਇੱਕੋ ਜਿੰਨਾ ਸਤਿਕਾਰ ਦਿੰਦਾ ਹੈ। ਕਿਸੇ ਨੂੰ ਧਰਮ ਪਰਿਵਰਤਨ ਲਈ ਮਜਬੂਰ ਨਹੀਂ ਕਰਦਾ। ਹਰ ਇਕ ਨੂੰ ਆਪਣੇ ਧਰਮ ਦਾ ਸਾਰ ਪਛਾਣਨ ਲਈ ਆਖਦਾ ਹੈ ਅਤੇ ਕਰਮਕਾਂਡ ਨੂੰ ਨਕਾਰਦਾ ਹੈ। ਚੰਗੇ ਹਿੰਦੂ ਬਣੋ ਤੇ ਭਾਵੇਂ ਚੰਗੇ ਮੁਸਲਮਾਨ ਜਾਂ ਕੁਝ ਹੋਰ, ਗੱਲ ਤਾਂ ਪਰਾਇਆ ਹੱਕ ਮਾਰਨ ਦੀ ਥਾਂ, ਹੱਕ-ਹਲਾਲ ਦੀ ਕਮਾਈ ਕਰ ਕੇ ਉਸ ਨੂੰ ਵੰਡ ਕੇ ਖਾਂਦੇ ਹੋਏ ਕਰਤੇ ਦੀ ਸਾਜੀ ਸ੍ਰਿਸ਼ਟੀ ਦੇ ਹਰ ਜੀਅ ਵਿਚ ਕਰਤੇ ਨੂੰ ਸਵੀਕਾਰਨ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੂਜੇ ਦੀ ਗੱਲ ਸੁਣਦੇ ਹੋਏ ਸੰਵਾਦ ਉੱਤੇ ਬਲ ਦਿੰਦਾ ਹੈ।'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ', 'ਘਾਲਿ ਖਾਇ ਕਿਛੁ ਹਥਹੁ ਦੇਇ॥', 'ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ' ਤੇ 'ਸਭ ਮਹਿ ਜੋਤਿ ਜੋਤਿ ਹੈ ਸੋਇ' ਜਿਹੇ ਮਹਾਂਵਾਕ ਉਕਤ ਸਿਧਾਂਤਾਂ ਉੱਤੇ ਬਲ ਦਿੰਦੇ ਹੋਏ ਅੱਜ ਦੇ ਯੁੱਗ ਵਿਚ ਸੰਵਾਦ ਸਿਰਜਦੇ ਹੋਏ ਦੂਜੇ ਦੀ ਹੋਂਦ ਸਵੀਕਾਰਨੀ ਸਿਖਾਉਂਦੇ ਹਨ। ਕਿਰਤ ਕਰ ਕੇ ਉਸ ਦਾ ਫਲ ਵੰਡ ਕੇ ਖਾਣ ਦਾ, ਇਸ ਦਾ ਪ੍ਰਬੰਧ ਸਵੈ-ਇੱਛਤ ਰੂਹਾਨੀ ਆਧਾਰਾਂ ਉੱਤੇ ਖੜ੍ਹਾ ਹੈ।

ਦੂਸਰੇ ਨੂੰ ਆਪਣੀ ਚਿੰਤਨ-ਵਿਧੀ ਤੇ ਜੀਵਨ-ਵਿਹਾਰ ਚੁਣਨ ਦੀ ਖੁੱਲ੍ਹ ਇਹ ਗ੍ਰੰਥ ਅਤੇ ਇਸ ਦੇ ਸਿਰਜਕ ਸਿਧਾਂਤ ਤੇ ਵਿਵਹਾਰ ਦੋਵੇਂ ਪੱਧਰਾਂ ਉੱਤੇ ਸਵੀਕਾਰਦੇ ਹਨ। ਇਹ ਜਨੇਊ ਦੇ ਕਰਮਕਾਂਡ ਨੂੰ ਨਿਰਾਰਥਕ ਮੰਨਦਾ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਨੂੰ ਪਹਿਨਣ ਤੋਂ ਇਨਕਾਰ ਕਰਦੇ ਹਨ। ਇਸ ਦੇ ਬਾਵਜੂਦ ਦੂਜੇ ਦੇ ਇਸ ਨੂੰ ਪਹਿਨਣ ਦੀ ਆਜ਼ਾਦੀ ਲਈ 'ਤਿਲਕ ਜੰਞੂ ਰਾਖਾ ਪ੍ਰਭ ਤਾ ਕਾ' ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਜਾਨ ਵਾਰ ਦਿੰਦੇ ਹਨ। ਵਿਅਕਤੀਗਤ ਆਜ਼ਾਦੀ ਤੇ ਦੂਜੇ ਦੀ ਹੋਂਦ ਦੀ ਸਵੀਕ੍ਰਿਤੀ ਦੇ ਅਜਿਹੇ ਸੁੱਚੇ ਪ੍ਰਤਿਮਾਨਾਂ ਕਾਰਨ ਇਹ ਇੱਕੀਵੀਂ ਸਦੀ ਦਾ ਸਰਬ-ਸਾਂਝਾ ਧਰਮ-ਗ੍ਰੰਥ ਬਣਨ ਦੀ ਸੰਭਾਵਨਾ ਰੱਖਦਾ ਹੈ। ਇਹ ਸਰਬੱਤ ਦਾ ਭਲਾ ਮੰਗਦੇ ਹੋਏ ਕਿਸੇ ਵੀ ਤਰੀਕੇ ਨਾਲ ਜਗਤ-ਜਲੰਦੇ ਦੇ ਕਸ਼ਟਾਂ ਦੇ ਨਿਵਾਰਨ ਲਈ ਦੁਆ ਕਰਦਾ ਹੈ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਇਸ ਦਾ ਉਦੇਸ਼ ਅਜਿਹੀ ਵਿਵਸਥਾ ਹੈ ਜਿੱਥੇ, 'ਪੈ ਕੋਇ ਨ ਕਿਸੈ ਰਞਾਣਦਾ। ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ' ਹੋਵੇ। 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੀ ਸਥਿਤੀ ਹੋਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਭਿੰਨਤਾ ਉਸ ਅਕਾਲ ਪੁਰਖ ਦਾ ਸਰਗੁਣ ਰੂਪ ਹੈ। 'ਨਾਨਾ ਰੂਪ ਨਾਨਾ ਜਾ ਕੇ ਰੰਗ। 'ਪਸਰਿਓ ਆਪਿ ਹੋਇ ਅਨਤ ਤਰੰਗ'। ਭਿੰਨਤਾ ਕੁਦਰਤੀ ਵਰਤਾਰਾ ਹੈ ਤੇ ਇਕਸਾਰਤਾ ਗ਼ੈਰ-ਕੁਦਰਤੀ। ਸਰਮਾਏਦਾਰੀ ਪ੍ਰਬੰਧ ਆਪਣੇ ਸੁਆਰਥ ਤੇ ਲੁੱਟ ਨੂੰ ਸੁਰੱਖਿਅਤ ਕਰਨ ਲਈ ਵਿਭਿੰਨ ਇਕਾਈਆਂ ਦੀ ਸੁਤੰਤਰਤਾ ਖੋਰ ਕੇ ਨੈਤਿਕਤਾ-ਵਿਹੂਣਾ ਸੰਸਾਰੀਕਰਨ ਥੋਪਣਾ ਚਾਹੁੰਦਾ ਹੈ ਜਿਸ ਵਿਚ ਸਹਿਹੋਂਦ ਜਾਂ ਭਿੰਨਤਾ ਲਈ ਥਾਂ ਨਹੀਂ। ਇਹ ਸੰਜਮ ਵਿਹੂਣੇ ਖਪਤ ਸਭਿਆਚਾਰ ਦਾ ਪਸਾਰਾ ਹੈ। ਸਮਾਜਵਾਦੀ ਮਾਡਲ ਵਿਚ ਵੀ ਦੂਜੇ ਲਈ ਸਪੇਸ ਨਹੀਂ। ਇਸ ਸਪੇਸ ਦੀ ਵਿਵਸਥਾ ਕਰ ਕੇ ਸੰਜਮੀ ਜੀਵਨ-ਜਾਚ ਨਾਲ ਗ਼ੈਰਮਨੁੱਖੀ ਸੰਸਾਰੀਕਰਨ ਨੂੰ ਨੈਤਿਕ ਸੰਤੁਲਨ ਦੇਣ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਅੱਜ ਮਨੁੱਖ ਦਾ ਮੁਕਤੀ-ਦਾਤਾ ਬਣ ਸਕਦਾ ਹੈ। 'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ' ਦਾ ਇਸ ਦਾ ਸੰਦੇਸ਼ ਹੀ ਅੰਨ੍ਹੇ ਖਪਤ ਸਭਿਆਚਾਰ ਤੇ ਦਿਸ਼ਾ-ਵਿਹੂਣੀ ਜੀਵਨ-ਸ਼ੈਲੀ ਨੂੰ ਪ੍ਰਦੂਸ਼ਣ ਦੇ ਦੈਂਤ ਤੋਂ ਬਚਾ ਕੇ ਧਰਤ-ਸੁਹਾਵੀ ਨੂੰ ਬਰਬਾਦੀ ਤੋਂ ਬਚਾ ਸਕਦਾ ਹੈ।

ਇਸ ਦਾ ਕਾਵਿਕ ਤੇ ਸੰਗੀਤਕ ਪ੍ਰਵਚਨ ਵਹਿੰਦਾ ਦਰਿਆ ਹੈ ਜੋ ਅਧਿਆਤਮਵਾਦ ਦੀਆਂ ਸਿਖਰਾਂ ਤੋਂ ਨਿਕਲਿਆ ਹੈ। ਇਸ ਦਰਿਆ ਦੇ ਜੀਵਨ-ਦਾਤੇ ਜਲ ਨੂੰ ਵਿਸ਼ਾਲ ਬ੍ਰਹਿਮੰਡ ਦੇ ਹਰ ਜੀਵ ਤਕ ਪਹੁੰਚਾਉਣਾ ਸਾਡਾ ਫਰਜ਼ ਹੈ। ■

---

## *ਗੁਰਬਾਣੀ ਇਸੁ ਜਗ ਮਹਿ ਚਾਨਣੁ*

*(ਸਫ਼ਾ ੧੪ ਦਾ ਬਾਕੀ ਹਿੱਸਾ)*

ਸ੍ਰੀ ਗੁਰੂ ਗ੍ਰੰਥ ਸਾਹਿਬ ਧੁਰ ਕੀ ਬਾਣੀ ਦਾ ਪ੍ਰਤੱਖ ਸਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ-ਪਰਮੇਸਰ ਜੋਤਿ ਸਰੂਪ ਵਿਚ ਅਤੇ ਅੰਮ੍ਰਿਤ ਬਾਣੀ (ਸ਼ਬਦ) ਦੇ ਰੂਪ ਵਿਚ ਸਰਗੁਣ ਸਰੂਪ ਵਿਚ ਬਿਰਾਜਮਾਨ ਹੈ ਤੇ ਜ਼ਾਹਿਰਾ-ਜ਼ਹੂਰ, ਦਰਸ਼ਨ-ਦੀਦਾਰੇ ਤੇ ਨਿਰਮਲ ਉਪਦੇਸ਼ ਬਖਸ਼ ਕੇ ਜਗਿਆਸੂਆਂ ਨੂੰ ਨਿਹਾਲ ਕਰ ਰਿਹਾ ਹੈ।

ਅੱਜ ਲੋੜ ਹੈ ਕਿ ਗੁਰਮਤਿ ਵਿਚਾਰਧਾਰਾ ਨੂੰ ਗ੍ਰਹਿਣ ਕਰੀਏ, ਆਪਣੇ ਅਨੁਭਵ ਵਿਚ ਲਿਆ ਕੇ ਆਪਣਾ ਜੀਵਨ ਇਸ ਅਨੁਸਾਰ ਢਾਲੀਏ ਅਤੇ ਗੁਰਮਤਿ ਮਾਰਗ ਦੇ ਪਾਂਧੀ ਬਣੀਏ ਅਤੇ ਜਗਤ-ਜਲੰਦੇ ਤੋਂ ਜੀਵਨ-ਮੁਕਤ ਹੋਈਏ। ਸੰਸਾਰੀਕਰਨ ਦੇ ਅਜੋਕੇ ਯੁੱਗ ਵਿਚ ਜਦੋਂ ਮਨੁੱਖ ਇਕੱਲਾ ਰਹਿ ਗਿਆ ਤੇ ਤਣਾਅ ਭਰਪੂਰ ਜ਼ਿੰਦਗੀ ਬਤੀਤ ਕਰ ਰਿਹਾ ਹੈ, ਉਸ ਸਮੇਂ ਗੁਰਬਾਣੀ ਹੀ ਸੰਸਾਰ ਦੇ ਉਧਾਰ ਲਈ ਸਾਰੇ ਸੰਕਟਾਂ-ਕਲੇਸ਼ਾਂ ਦੇ ਹੱਲ ਲਈ ਇੱਕੋ-ਇੱਕ ਸਾਰਥਿਕ ਅਤੇ ਸੰਪੂਰਨ ਸਾਧਨ ਹੈ। ਆਓ! "ਗੁਰਬਾਣੀ ਇਸੁ ਜਗ ਮਹਿ ਚਾਨਣੁ" ਨਾਲ ਆਪਣੀਆਂ ਜ਼ਿੰਦਗੀਆਂ ਰੌਸ਼ਨ ਕਰੀਏ ਅਤੇ "ਇਹੁ ਲੋਕ ਸੁਖੀਏ ਪਰਲੋਕ ਸੁਹੇਲੇ" ਹੋ ਨਿੱਬੜੀਏ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਸ਼ਟਰੀ ਏਕਤਾ ਦਾ ਸਿਧਾਂਤ ਅਤੇ ਅਮਲ

*-ਡਾ. ਦਰਸ਼ਨ ਸਿੰਘ**

*ਅਮਰੀਕਾਨਾ ਇਨਸਾਈਕਲੋਪੀਡੀਆ* ਵਿਚ ਰਾਸ਼ਟਰਵਾਦ ਦੇ ਇਹ ਲੱਛਣ ਦਿੱਤੇ ਹਨ:

੧. ਰਾਸ਼ਟਰਵਾਦ ਮਨ ਦੀ ਅਵਸਥਾ ਹੈ।
੨. ਇਹ ਇੱਕੇ ਤਰ੍ਹਾਂ ਦੇ ਸਭਿਆਚਾਰ ਵਾਲੇ ਲੋਕਾਂ ਦਾ ਵਿਸ਼ੇਸ਼ ਲੱਛਣ ਹੈ।
੩. ਇਹ ਕਿਸੇ ਇਕ ਇਲਾਕੇ ਵਿਚ ਇਕੱਠੇ ਰਹਿੰਦੇ ਲੋਕਾਂ ਦੀ ਪਰਸਪਰ ਸਾਂਝ ਹੈ।
੪. ਇਹ ਵੱਖਰੀ ਹੋਂਦ ਅਤੇ ਸਾਂਝੀ ਕਿਸਮਤ ਵਿਚ ਵਿਸ਼ਵਾਸ ਦੀ ਸਾਂਝੀਦਾਰੀ ਹੈ।

ਉਪਰੋਕਤ ਲੱਛਣਾਂ ਤੋਂ ਰਾਸ਼ਟਰਵਾਦ ਦਾ ਸੰਕਲਪ ਜ਼ਿਹਨ ਵਿਚ ਸਪੱਸ਼ਟ ਹੋਣ ਵਿਚ ਮਦਦ ਮਿਲਦੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ਪਹਿਲਾਂ ਭਾਰਤੀ ਵਿਰਾਸਤ ਨੂੰ ਜਦੋਂ ਦ੍ਰਿਸ਼ਟੀ ਵਿਚ ਲਿਆਂਦਾ ਜਾਵੇ ਤਾਂ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਹਿੰਦਾ ਕਿ ਰਾਸ਼ਟਰਵਾਦ ਭਾਰਤੀ ਲੋਕਾਂ ਦੀ ਚੇਤਨਾ ਦਾ ਹਿੱਸਾ ਨਹੀਂ ਬਣ ਸਕਿਆ ਸੀ। ਉਸ ਸਥਿਤੀ ਵਿਚ ਇਸ ਦਾ ਹੋਣਾ ਸੰਭਵ ਵੀ ਨਹੀਂ ਸੀ। ਇਕ ਤਾਂ ਇਸ ਕਰਕੇ ਕਿ ਰਾਸ਼ਟਰਵਾਦ ਮੁਕਾਬਲਤਨ ਆਧੁਨਿਕ ਸੰਕਲਪ ਹੈ। ਜੇ ਇਸ ਆਧੁਨਿਕ ਸੰਕਲਪ ਨੂੰ ਪੁਰਾਣੀ ਵਿਰਾਸਤ ਉੱਤੇ ਲਾਗੂ ਕਰਨ ਦੀ ਕੋਸ਼ਿਸ਼ ਕਰੀਏ ਤਾਂ ਵੀ ਇਹ ਲਾਗੂ ਨਹੀਂ ਹੋ ਸਕਦਾ। ਇਸ ਦੇ ਕੁਝ ਮੁੱਖ ਕਾਰਨ ਹਨ।

ਅਕਾਦਮਿਕ ਖੇਤਰ ਵਿਚ ਇਹ ਗੱਲ ਭਲੀ-ਭਾਂਤ ਜਾਣੀ ਜਾਂਦੀ ਹੈ ਕਿ ਕਾਫ਼ੀ ਸਮੇਂ ਤੋਂ ਭਾਰਤੀ ਸਮਾਜ ਵਰਗ-ਵੰਡ ਦੇ ਅਨੁਸ਼ਾਸਨ ਅਧੀਨ ਚੱਲ ਰਿਹਾ ਸੀ। ਸਾਡੀ ਵੱਸੋਂ ਦਰਜਾ-ਬ-ਦਰਜਾ ਵਰਗਾਂ ਵਿਚ ਵੰਡੀ ਹੋਈ ਸੀ। ਸਭ ਤੋਂ ਉੱਪਰ ਅਤੇ ਪ੍ਰਤਿਸ਼ਠਾ-ਜਨਕ ਬ੍ਰਾਹਮਣ ਵਰਗ ਸੀ। ਦੂਸਰੇ ਨੰਬਰ ਉੱਤੇ ਖੱਤਰੀ, ਤੀਸਰੇ ਨੰਬਰ ਉੱਤੇ ਵੈਸ਼ ਅਤੇ ਚੌਥੇ ਉੱਤੇ ਸ਼ੂਦਰ ਆਉਂਦੇ ਸਨ। ਸਥਿਤੀ ਅਜਿਹੀ ਸੀ ਕਿ ਤਕਰੀਬਨ ਸਾਰੇ ਇਸਤਰੀ ਵਰਗ ਨੂੰ ਸ਼ੂਦਰ ਵਰਗ ਦੇ ਬਰਾਬਰ ਰੱਖਿਆ ਜਾਂਦਾ ਸੀ। ਇਸ ਤਰ੍ਹਾਂ ਮੁਲਕ ਦੀ ਬਹੁਤ ਸਾਰੀ ਵੱਸੋਂ ਨੂੰ ਮਾਨਸਿਕ ਪੱਖੋਂ ਵੀ ਅਤੇ ਦੁਨਿਆਵੀ ਪੱਖੋਂ ਵੀ ਮਲਕੀਅਤ ਦੇ ਭਾਵ ਤੋਂ ਵੰਚਿਤ ਰੱਖਿਆ ਹੋਇਆ ਸੀ। ਇਹ ਵਰਗ ਮੁਲਕ ਦੀ ਸਾਰੀ ਜਾਇਦਾਦ ਵਿੱਚੋਂ ਕਿਸੇ ਇਕ ਹਿੱਸੇ ਦਾ ਵੀ ਮਾਲਕ ਨਹੀਂ ਸੀ। ਅਸਲ ਵਿਚ ਮਾਲਕ ਬਣਨ ਦੇ ਇਸ ਨੂੰ ਹੱਕ ਪ੍ਰਾਪਤ ਨਹੀਂ ਸਨ। ਇੰਞ ਮੁਲਕ ਦੀ ਮਲਕੀਅਤ ਦੇ ਇਹ ਸਾਂਝੀਵਾਲ ਨਹੀਂ ਸਨ। ਇਨ੍ਹਾਂ ਦਾ ਕੰਮ ਸਿਰਫ਼ ਮਾਲਕਾਂ

** # ੧੩੯੦, ਸੈਕਟਰ ੪੦-ਬੀ, ਚੰਡੀਗੜ੍ਹ।*

ਦੀ ਸੇਵਾ ਕਰਨਾ ਸੀ। ਸਾਂਝੀਦਾਰੀ ਤੋਂ ਵੰਚਿਤ ਰੱਖਣ ਨਾਲ ਮਾਨਸਿਕ ਉਦਾਸੀਨਤਾ ਅਤੇ ਅਲਗਾਵ ਦਾ ਭਾਵ ਪੈਦਾ ਹੋਣਾ ਤੇ ਪੱਕਾ ਹੋਣਾ ਜ਼ਰੂਰੀ ਸੀ। ਜਿਹੜੇ ਲੋਕ ਅਲਗਾਵ ਜਾਂ ਬੇਗਾਨਗੀ ਦੀ ਮਨੋਵਿਰਤੀ ਵਿਚ ਜੀਉਂਦੇ ਹਨ ਉਹ ਕਦੇ ਵੀ ਸ਼ਕਤੀ ਦਾ ਸੋਮਾ ਨਹੀਂ ਬਣ ਸਕਦੇ। ਇਸੇ ਸਥਿਤੀ ਨੂੰ ਗੁਰੂ ਸਾਹਿਬ ਨੇ ਕਥਨ ਕੀਤਾ ਹੈ:

*ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥* *(ਪੰਨਾ ੭੬੭)*

ਇਸ ਦਾ ਭਾਵ ਇਹ ਹੈ ਕਿ ਬੇਗਾਨਗੀ ਦੀ ਸਥਿਤੀ ਵਿਚ ਰਹਿਣ ਵਾਲੇ ਲੋਕ ਭਾਵੇਂ ਉਸੇ ਇਲਾਕੇ, ਦੇਸ਼ ਵਿਚ ਰਹਿੰਦੇ ਹੋਣ, ਉਹ ਪਰਦੇਸੀ ਹੁੰਦੇ ਹਨ। ਇੰਵ ਜਿਨ੍ਹਾਂ ਦੀ ਕਿਸੇ ਇਲਾਕੇ ਜਾਂ ਮੁਲਕ ਦੇ ਲਾਭ-ਹਾਨੀ ਵਿਚ ਦਿਲਚਸਪੀ ਨਾ ਰਹੇ, ਉਹ ਉਸ ਮੁਲਕ ਵਿਚ ਰਹਿੰਦੇ ਹੋਏ ਵੀ ਪਰਸਪਰ ਇਕਸੁਰਤਾ ਨਾਲ ਨਹੀਂ ਰਹਿ ਸਕਦੇ। ਨਤੀਜੇ ਵਜੋਂ ਸਾਰੀ ਵੱਸੋਂ ਦਾ ਸਭਿਆਚਾਰ ਇਕ ਨਹੀਂ ਹੋ ਸਕਦਾ, ਕਿਉਂਕਿ ਉਨ੍ਹਾਂ ਦੀ ਕੋਈ ਸਾਂਝ ਨਹੀਂ ਹੁੰਦੀ, ਇਸ ਕਰਕੇ ਉਨ੍ਹਾਂ ਅੰਦਰ ਸਾਂਝੀ ਕਿਸਮਤ ਦੀ ਭਾਵਨਾ ਪੈਦਾ ਨਹੀਂ ਹੁੰਦੀ। ਅਜਿਹੀ ਹਾਲਤ ਵਿਚ ਕਦੇ ਵੀ ਇਕ ਇਲਾਕੇ ਵਿਚ ਰਹਿੰਦੇ ਹੋਏ ਲੋਕ ਵੀ, ਨਤੀਜੇ ਵਜੋਂ ਅੰਦਰੋਂ ਅਤੇ ਬਾਹਰੋਂ ਇਸ ਤਰ੍ਹਾਂ ਟੁੱਟੇ-ਫੁੱਟੇ ਹੋਏ ਹੁੰਦੇ ਹਨ ਕਿ ਨਾ ਉਹ ਸਾਂਝੀ ਸ਼ਕਤੀ ਬਣ ਸਕਦੇ ਹਨ ਅਤੇ ਨਾ ਸਾਂਝੀ ਰਾਸ਼ਟਰੀਅਤਾ ਦਾ ਨਿਰਮਾਣ ਕਰ ਸਕਦੇ ਹਨ। ਬਦਕਿਸਮਤੀ ਨੂੰ ਅਤੇ ਸਰਕਾਰੀ ਪੱਧਰ ਉੱਤੇ ਕੋਈ ਕਾਨੂੰਨ ਬਣਾਉਣ ਦੇ ਬਾਵਜੂਦ ਭਾਰਤੀ ਵੱਸੋਂ ਦੇ ਬਹੁਤੇ ਹਿੱਸੇ ਵਿਚ ਸਥਿਤੀ ਅੱਜ ਵੀ ਇਹੀ ਹੈ। ਇਹ ਵੱਸੋਂ ਅੱਜ ਵੀ ਇਸ ਵਰਗ-ਵੰਡ ਨੂੰ ਚੰਬੜੀ ਹੋਈ ਹੈ। ਇਥੋਂ ਤਕ ਕਿ ਅਕਾਲ ਪੁਰਖ ਦੇ ਆਪਣੇ ਸਰੂਪ ਵਿਚ ਪੈਦਾ ਹੋਏ ਮਨੁੱਖ ਨੂੰ ਪਲੀਤ ਤਸੱਵਰ ਕੀਤਾ ਜਾਂਦਾ ਹੈ। ਉਸ ਨੂੰ ਅਛੂਤ ਕਿਹਾ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਵੱਸੋਂ ਦੇ ਇਕ ਹਿੱਸੇ ਅਰਥਾਤ ਇਕ ਵਰਗ ਜਾਂ ਕੁਝ ਵਰਗਾਂ ਦੇ ਹਿੱਤ ਤਾਂ ਪੂਰੇ ਹੁੰਦੇ ਹਨ ਪਰ ਵਰਗ ਵੰਡ ਦੇ ਨਾਂ ਥੱਲੇ ਕਥਿਤ ਦਲਿਤ ਵੱਸੋਂ ਦੇ ਮਨ ਸਾਰੀ ਵੱਸੋਂ ਦੇ ਕਦੇ ਇਕਸੁਰ ਨਹੀਂ ਹੋ ਸਕਦੇ। ਨਤੀਜੇ ਵਜੋਂ ਸਾਂਝੇ ਰਾਸ਼ਟਰ ਦਾ ਨਿਰਮਾਣ ਨਹੀਂ ਹੋ ਸਕਦਾ। ਇਹ ਠੀਕ ਹੈ ਕਿ ਅੱਜ ਦਾ ਰਾਸ਼ਟਰ ਸੰਕਲਪ ਐਸਾ ਸੰਕਲਪ ਹੈ ਜਿਸ ਨੂੰ ਸਿਆਸੀ ਆਧਾਰਾਂ ਉੱਤੇ ਖੜ੍ਹਾ ਕੀਤਾ ਗਿਆ ਹੈ। ਪਰ ਇਸ ਦੇ ਸਰੋਕਾਰ ਸਮਾਜਿਕ ਅਤੇ ਸਭਿਆਚਾਰਕ ਵੀ ਹਨ। ਜੇ ਸਮਾਜਿਕ, ਸਭਿਆਚਾਰਕ ਅਤੇ ਕਿਸੇ ਹੱਦ ਤਕ ਆਰਥਿਕ ਸੰਸਥਾਵਾਂ ਵੱਲੋਂ ਇਸ ਰਾਜਨੀਤਿਕ ਸੰਕਲਪ ਨੂੰ ਸਹਿਯੋਗ ਨਹੀਂ ਮਿਲਦਾ ਤਾਂ ਇਹ ਪੂਰੀ ਤਰ੍ਹਾਂ ਪ੍ਰਫੁੱਲਤ ਨਹੀਂ ਹੋ ਸਕਦਾ। ਅੱਜ ਵੀ ਹਿੰਦੁਸਤਾਨ ਦੀ ਬਹੁਤੀ ਵੱਸੋਂ ਖੁੱਲ੍ਹ ਕੇ, ਸਾਂਝੀਵਾਲਤਾ ਨੂੰ ਸਵੀਕਾਰ ਨਹੀਂ ਕਰਦੀ। ਉਹ ਉਪਰੋਕਤ ਸੰਸਥਾਵਾਂ ਨੂੰ ਇਸ ਤਰ੍ਹਾਂ ਵਿਕਸਿਤ ਕਰਨ ਵਿਚ ਯਤਨਸ਼ੀਲ ਨਹੀਂ। ਇਸ ਕਰਕੇ ਰਾਸ਼ਟਰ ਦੇ ਨਿਰਮਾਣ ਵਿਚ ਇਕ ਰੁਕਾਵਟ ਬਣੀ ਹੋਈ ਹੈ। ਇਹ ਗੱਲ ਸਾਨੂੰ ਸਾਰਿਆਂ ਨੂੰ ਪੂਰੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸਿਆਸੀ ਪੱਧਰ 'ਤੇ ਜਿਤਨੇ ਮਰਜ਼ੀ ਯਤਨ ਹੋ ਲੈਣ ਪਰ ਜਿਤਨੀ ਦੇਰ ਉਪਰੋਕਤ ਸੰਸਥਾਵਾਂ ਵੱਲੋਂ ਰਾਸ਼ਟਰਵਾਦ ਦੇ ਸੰਕਲਪ ਨੂੰ

ਸਮਰਥਨ ਅਤੇ ਸ਼ਕਤੀ ਨਹੀਂ ਮਿਲਦੀ ਉਤਨੀ ਦੇਰ ਇਹ ਸੰਕਲਪ ਵਿਕਸਿਤ ਨਹੀਂ ਹੋ ਸਕਦਾ ਅਤੇ ਲੋਕਾਂ ਦੇ ਦਿਲਾਂ ਵਿਚ ਘਰ ਨਹੀਂ ਕਰ ਸਕਦਾ। ਜ਼ਾਹਿਰ ਹੈ ਕਿ ਇਹ ਸਾਡੀ ਜ਼ਿੰਦਗੀ ਨੂੰ ਸ਼ਕਤੀ ਨਹੀਂ ਦੇ ਸਕਦਾ। ਇਸ ਪਰਸਪਰ ਵਰਗਾਂ ਵਿਚ ਵੰਡੀ ਹੋਈ ਵੱਸੋਂ ਦੇ ਪਿੱਛੇ ਸਿਧਾਂਤਕ ਆਧਾਰ ਭਾਵੇਂ ਵਰਗ-ਹਿੱਤਾਂ ਉੱਤੇ ਹੀ ਨਿਰਧਾਰਤ ਹਨ, ਪਰ ਇਹ ਇਤਨੇ ਬਲਵਾਨ ਹਨ ਕਿ ਇਨ੍ਹਾਂ ਦੇ ਪੰਜੇ ਵਿੱਚੋਂ ਨਿਕਲਣਾ ਲੱਗਭਗ ਅਸੰਭਵ ਹੋ ਗਿਆ ਹੈ। ਅੱਜ ਦੇ ਗਿਆਨ, ਵਿਗਿਆਨ ਦੇ ਚਾਨਣ ਅਤੇ ਸਾਡੀ ਰਾਸ਼ਟਰੀ ਹਿੱਤਾਂ ਦੀ ਅਤਿਅੰਤ ਜ਼ਰੂਰੀ ਲੋੜ ਦੇ ਬਾਵਜੂਦ ਅਸੀਂ ਰਾਸ਼ਟਰਵਾਦ ਦੇ ਵਿਕਸਿਤ ਹੋਣ ਲਈ ਜ਼ਰੂਰੀ ਕਦਮਾਂ ਨੂੰ ਕੋਈ ਸ਼ਕਤੀਸ਼ਾਲੀ ਆਧਾਰ ਨਹੀਂ ਦੇ ਸਕੇ, ਸਗੋਂ ਇਸ ਦੇ ਉਲਟ ਇਸ ਪ੍ਰਣਾਲੀ ਵਿਚ ਸੁਰੱਖਿਅਤ ਹਿੱਤਾਂ ਦੇ ਮਾਲਕਾਂ ਨੇ, ਵਰਗ-ਵੰਡ ਦੇ ਇਸ ਪ੍ਰਭਾਵ ਨੂੰ ਇਤਨਾ ਵਿਆਪਕ ਕਰ ਦਿੱਤਾ ਹੈ ਕਿ ਜਿਹੜੇ ਲੋਕਾਂ ਨੇ ਇਸ ਸਿਸਟਮ ਦਾ ਸਿਧਾਂਤਕ ਤੌਰ ’ਤੇ ਖੰਡਨ ਕੀਤਾ ਹੈ ਅਤੇ ਜਿਹੜੇ ਹਜ਼ਾਰਾਂ ਸਾਲਾਂ ਤੋਂ ਇਸ ਦੁਆਰਾ ਦਲਿਤ ਹਨ ਉਹ ਵੀ ਇਸ ਦਾ ਸ਼ਿਕਾਰ ਹੋ ਗਏ ਹਨ। ਕਹਿਣ ਦਾ ਮਤਲਬ ਇਹ ਹੈ ਕਿ ਇਸਲਾਮ ਅਤੇ ਸਿੱਖ ਧਰਮ ਦੇ ਅਨੁਯਾਈ ਸਿਧਾਂਤਕ ਤੌਰ ’ਤੇ ਇਸ ਵਰਗ-ਵੰਡ ਨੂੰ ਤਸਲੀਮ ਨਹੀਂ ਕਰਦੇ ਪਰ ਇਹ ਵਰਗ-ਵੰਡ ਜਾਤੀ ਪ੍ਰਥਾ ਦੇ ਨਾਂ ਉੱਤੇ ਉਨ੍ਹਾਂ ਅੰਦਰ ਵੀ ਘਰ ਕਰ ਗਈ ਹੈ। ਇਥੋਂ ਤਕ ਕਿ ਦਲਿਤ ਆਪ ਵੀ ਇਸ ਵਰਗ-ਵੰਡ ਦੇ ਸ਼ਿਕਾਰ ਹਨ। ਉਨ੍ਹਾਂ ਦਾ ਵਰਗ ਫਿਰ ਸਮਾਜ ਦੇ ਦਰਜਾ-ਬ-ਦਰਜਾ ਪ੍ਰਬੰਧ ਨੂੰ ਆਪਣੇ ਵਿਚ ਸਿਰਫ਼ ਸਵੀਕਾਰ ਹੀ ਨਹੀਂ ਕਰਦਾ ਬਲਕਿ ਆਪਣੀ ਜ਼ਿੰਦਗੀ ਨੂੰ ਉਸੇ ਮੁਜੱਸਮੇ ਵਿਚ ਢਾਲਦਾ ਹੈ। ਇਹ ਸਭ ਕੁਝ ਤੋਂ ਦੋ ਗੱਲਾਂ ਜ਼ਾਹਿਰ ਹਨ: ਇਕ ਤਾਂ ਇਹ ਕਿ ਵਰਗ-ਵੰਡ ਰਾਹੀਂ ਜਿਨ੍ਹਾਂ ਲੋਕਾਂ ਦੇ ਹਿੱਤ ਸੰਪੂਰਨ ਹੁੰਦੇ ਹਨ, ਉਹ ਲੋਕ ਇਤਨੇ ਸਿਆਣੇ ਅਤੇ ਚਲਾਕ ਹਨ ਕਿ ਉਹ ਸਮੁੱਚੇ ਸਮਾਜ ਨੂੰ ਆਪਣੇ ਪੰਜੇ ਵਿਚ ਹਰ ਹੀਲੇ ਕਾਬੂ ਰੱਖਣਾ ਚਾਹੁੰਦੇ ਹਨ ਅਤੇ ਕਾਬੂ ਰੱਖ ਸਕਦੇ ਹਨ। ਦੂਸਰਾ ਅਰਥ ਇਹ ਨਿਕਲਦਾ ਹੈ ਕਿ ਵਰਗ-ਵੰਡ ਹਿੰਦੁਸਤਾਨ ਦੇ ਲੋਕਾਂ ਦੇ ਮਨਾਂ ਵਿਚ ਇਤਨਾ ਘਰ ਕਰ ਗਈ ਹੈ, ਉਨ੍ਹਾਂ ਦੀ ਚੇਤਨਾ ਨੂੰ ਇਸ ਨੇ ਇਤਨਾ ਸੁੰਨ ਕਰ ਦਿੱਤਾ ਹੈ ਕਿ ਉਹ ਆਪ ਇਸ ਦਾ ਸ਼ਿਕਾਰ ਹੁੰਦੇ ਹੋਏ ਵੀ ਇਸ ਤੋਂ ਬਚ ਨਹੀਂ ਸਕੇ, ਬਲਕਿ ਇਸ ਦੇ ਉਲਟ ਉਨ੍ਹਾਂ ਨੇ ਵੀ ਇਸ ਨੂੰ ਆਪਣੀ ਤਰਜ਼ੇ-ਜ਼ਿੰਦਗੀ ਬਣਾ ਲਿਆ ਹੈ।

ਕੁੱਲ ਮਿਲਾ ਕੇ ਹਿੰਦੁਸਤਾਨ ਦੀ ਸਭਿਅਤਾ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਹਿੰਦੁਸਤਾਨੀ ਲੋਕ ਨਾ ਤੇ ਆਪਣੀ ਹੋਣੀ ਨੂੰ ਸਾਂਝੀ ਬਣਾ ਸਕੇ ਹਨ ਅਤੇ ਨਾ ਹੀ ਮਾਨਸਿਕ ਤੌਰ ’ਤੇ ਪਰਸਪਰ-ਇਕਸੁਰਤਾ ਵਿਚ ਪਰੋਏ ਜਾ ਸਕੇ ਹਨ। ਇਸ ਕਰਕੇ ਰਾਸ਼ਟਰਵਾਦ, ਹਿੰਦੁਸਤਾਨੀ ਲੋਕਾਂ ਦਾ ਜੀਵਨ-ਵਿਹਾਰ ਦਾ ਹਿੱਸਾ ਨਹੀਂ ਬਣ ਸਕਿਆ। ਹਿੰਦੁਸਤਾਨ ਦੇ ਇਸ ਲੰਬੇ ਦੁਖਾਂਤ ਦੇ ਜੀਵਨ ਵਿਚ ੧੬੦੪ ਈ. ਨੂੰ ਇਕ ਮੋੜ ਆਉਂਦਾ ਹੈ। ਇਹ ਮੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੈ। ਇਸ ਮੋੜ ਦਾ ਅਰੰਭ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ-ਕਾਲ ਤੋਂ ਸ਼ੁਰੂ ਹੋ

ਚੁੱਕਾ ਸੀ, ਇਸ ਦਾ ਜ਼ਿੰਦਗੀ ਉੱਤੇ ਪ੍ਰਭਾਵ ਵੀ ਪੈਣਾ ਸ਼ੁਰੂ ਹੋ ਗਿਆ ਸੀ ਪਰ ਇਸ ਨੇ ਇਕ ਸੰਸਥਾ ਦਾ ਰੂਪ ੧੬੦੪ ਈ. ਵਿਚ ਹੀ ਧਾਰਨ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੬ ਬਾਣੀਕਾਰ ਹਨ। ਗੁਰੂ ਸਾਹਿਬਾਨ ਤੋਂ ਇਲਾਵਾ, ਭਗਤ ਸਾਹਿਬਾਨ ਅਤੇ ਭੱਟ ਬਾਣੀਕਾਰ ਹਨ। ਇਨ੍ਹਾਂ ੩੬ ਬਾਣੀਕਾਰਾਂ ਵਿਚ ਤਕਰੀਬਨ ਹਰ ਵਰਗ ਦੇ ਲੋਕ ਸ਼ਾਮਲ ਹਨ।

ਧਰਮ ਦੇ ਪੱਖ ਤੋਂ ਇਨ੍ਹਾਂ ਵਿਚ ਸਿੱਖ ਹਨ, ਹਿੰਦੂ ਹਨ ਅਤੇ ਮੁਸਲਮਾਨ ਹਨ।

ਵਰਗਾਂ ਦੇ ਪੱਖੋਂ ਇਨ੍ਹਾਂ ਵਿਚ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਸਾਰੇ ਵਰਗਾਂ ਨੂੰ ਸ਼ਮੂਲੀਅਤ ਮਿਲੀ ਹੈ।

ਇਲਾਕੇ ਦੇ ਪੱਖੋਂ ਹਿੰਦੁਸਤਾਨ ਦੇ ਤਕਰੀਬਨ ਬਹੁਤੇ ਇਲਾਕਿਆਂ ਨੂੰ ਇਸ ਵਿੱਚੋਂ ਪ੍ਰਤੀਨਿਧਤਾ ਮਿਲੀ ਹੈ। ਹਿੰਦੁਸਤਾਨ ਦੇ ਵੱਖ-ਵੱਖ ਸਭਿਆਚਾਰ, ਸਿਧਾਂਤ, ਭਾਸ਼ਾਵਾਂ ਅਤੇ ਜੀਵਨ-ਵਿਹਾਰ ਇਸ ਵਿਚ ਸ਼ਾਮਲ ਹਨ। ਇੰਵ ਹਿੰਦੁਸਤਾਨੀ ਸਮਾਜ ਦੇ ਸਮੁੱਚੇ ਪਲ ਨੂੰ ਸਮੁੱਚੇ ਪਹਿਲੂਆਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਰਾਬਰੀ ਦੀ ਥਾਂ ਮਿਲੀ ਹੈ। ਹਿੰਦੁਸਤਾਨ ਵਿਚ ਇਸ ਤਰ੍ਹਾਂ ਪਹਿਲੀ ਵਾਰ ਹੋਇਆ ਹੈ। ਇਹ ਇਕ ਐਸਾ ਧਾਰਮਿਕ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜਿਸ ਵਿਚ ਸਭ ਨੂੰ ਪ੍ਰਤੀਨਿਧਤਾ ਮਿਲੀ, ਭਾਵ ਜਿਸ ਦੇ ਸਭ ਹਿੱਸੇਦਾਰ ਹਨ। ਸਾਂਝੀ ਹਿੱਸੇਦਾਰੀ, ਸਾਂਝੀ ਮਲਕੀਅਤ, ਸਾਂਝੀ ਵਿਰਾਸਤ ਅਤੇ ਇਕ ਐਸਾ ਸਾਂਝਾ ਕੇਂਦਰ-ਬਿੰਦੂ ਜਿਸ ਨਾਲ ਸਾਰਿਆਂ ਦੀ ਭਾਵਨਾ ਇੱਕੋ ਤਰ੍ਹਾਂ ਜੁੜ ਸਕੇ। ਹਿੰਦੁਸਤਾਨ ਦੇ ਇਤਿਹਾਸ ਵਿਚ ਇੰਵ ਪਹਿਲੀ ਵਾਰ ਹੋਇਆ ਹੈ। ਇਸ ਨਾਲ ਹਿੰਦੁਸਤਾਨੀ ਸਭਿਅਤਾ ਦੇ ਦੁਖਾਂਤ ਨੂੰ ਇਕ ਰੋਸ਼ਨ ਕਿਨਾਰਾ ਮਿਲਿਆ, ਇਕ ਨਵਾਂ ਸੰਕਲਪ ਅਤੇ ਨਵੀਂ ਦਿਸ਼ਾ ਸਾਹਮਣੇ ਆਈ। ਪਹਿਲੀ ਵਾਰੀ ਇਕ ਅਤੇ ਬਰਾਬਰ ਹੋਣ ਦਾ ਭਾਵ ਉਭਰਿਆ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨੇ ਉਹ ਸਾਰੀਆਂ ਸ਼ਰਤਾਂ ਪੂਰੀਆਂ ਕੀਤੀਆਂ, ਜਿਹੜੀਆਂ ਕਿਸੇ ਇਕ ਰਾਸ਼ਟਰ ਦੇ ਪੁੰਗਰਨ ਅਤੇ ਵਿਕਸਿਤ ਹੋਣ ਲਈ ਜ਼ਰੂਰੀ ਹਨ। ਇਸ ਰਾਹੀਂ ਪਰਸਪਰ ਧਰਮਾਂ ਦੇ ਝਗੜਿਆਂ ਦੇ ਲੰਬੇ ਇਤਿਹਾਸ ਨੂੰ ਖ਼ਤਮ ਕੀਤਾ ਗਿਆ ਹੈ। ਹਿੰਦੂ ਅਤੇ ਮੁਸਲਮਾਨ ਦਾ ਤਨਾਉ, ਹਿੰਦੂ ਅਤੇ ਸ਼ੂਦਰ ਦਾ ਤਨਾਉ, ਇਸਤਰੀ ਅਤੇ ਪੁਰਸ਼ ਦਾ ਤਨਾਉ ਪਹਿਲੀ ਵਾਰੀ ਸਮਾਧਾਨ ਵੱਲ ਵਧਿਆ। ਇੰਵ ਹਿੰਦੁਸਤਾਨ ਦੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਇਕ ਵਿਲੱਖਣ ਘਟਨਾ ਹੈ। ਇਹ ਹਿੰਦੁਸਤਾਨੀ ਰਾਸ਼ਟਰਵਾਦ ਦੇ ਵਿਕਾਸ ਦਾ ਆਧਾਰ ਬਣਨ ਦੇ ਸਮਰੱਥ ਹੈ। ਇਹ ਵੱਖਰੀ ਗੱਲ ਹੈ ਕਿ ਸਾਡੀ ਸੋਚ ਦੇ ਸੋਮਿਆਂ ਦੇ ਦੁਖਾਂਤ ਨੇ ਅਜੇ ਸਾਨੂੰ ਆਜ਼ਾਦ ਨਹੀਂ ਕੀਤਾ ਅਤੇ ਅਸੀਂ ਆਪਣੇ ਸਭਿਆਚਾਰ ਦੇ ਰੋਸ਼ਨ ਚਾਨਣ-ਮੁਨਾਰੇ ਦੀ ਹੋਂਦ ਤੋਂ ਫਾਇਦਾ ਨਹੀਂ ਉਠਾ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਭਾਰਤੀ ਵੱਸੋਂ ਦੇ ਸਿਰਫ਼ ਤਨਾਉ ਨੂੰ ਹੀ ਖ਼ਤਮ ਨਹੀਂ ਕੀਤਾ ਬਲਕਿ ਜ਼ਿੰਦਗੀ ਦੇ ਹਰ ਪਹਿਲੂ ਵਿਚ ਪਰਸਪਰ ਫੁੱਟ ਅਤੇ ਇਸ ਤੋਂ ਪੈਦਾ

ਹੋਈ ਕਮਜ਼ੋਰੀ ਨੂੰ ਦੂਰ ਕਰਨ ਦੇ ਸਾਧਨ ਜੁਟਾਏ ਹਨ।

ਹਿੰਦੁਸਤਾਨ ਵਿਚ ਭਾਵੇਂ ਸਿਧਾਂਤਕ ਤੌਰ 'ਤੇ ਬਹੁ-ਈਸ਼ਵਰਵਾਦ ਜਾਂ ਬਹੁ-ਦੇਵਵਾਦ ਵਿਚ ਕਿਤੇ-ਕਿਤੇ ਇੱਕ ਈਸ਼ਵਰ ਦੀ ਗੱਲ ਵੀ ਹੋਈ ਹੈ। ਹਰ ਫਿਰਕੇ ਦਾ ਆਪਣਾ ਦੇਵਤਾ ਹਿੰਦੁਸਤਾਨੀ ਚੇਤਨਾ ਦੀ ਮਰਯਾਦਾ ਬਣ ਗਈ। ਇਸਲਾਮ ਦੇ ਆਉਣ ਨਾਲ ਇਹ ਤਨਾਉ ਇਕ ਨਵੀਂ ਸ਼ਕਲ ਅਖਤਿਆਰ ਕਰ ਗਿਆ। ਇਸ ਤੋਂ ਪਹਿਲਾਂ ਹੀ ਹਰ ਫਿਰਕੇ ਦਾ ਆਪਣਾ ਇਕ ਰੱਬ ਸੀ ਤੇ ਨਤੀਜੇ ਵਜੋਂ ਹਿੰਦੁਸਤਾਨੀ ਵੱਸੋਂ ਦੇ ਲੱਖਾਂ ਇਸ਼ਟ ਸਨ। ਇਸਲਾਮ ਦੇ ਆਉਣ ਨਾਲ ਰੱਬ ਤੇ ਪੈਗ਼ੰਬਰ ਦਾ ਇਕ ਹੋਰ ਤੇ ਨਵਾਂ ਸੰਕਲਪ ਆ ਗਿਆ ਕਿਉਂਕਿ ਸਿਆਸੀ ਤਾਕਤ ਉਨ੍ਹਾਂ ਕੋਲ ਸੀ, ਇਸ ਕਰਕੇ ਸਥਾਨਕ ਵੱਸੋਂ ਦੇ ਬਹੁਤੇ ਹਿੱਸੇ, ਖਾਸ ਕਰਕੇ ਕੁਲੀਨ ਹਿੱਸੇ ਨੇ, ਰਾਜਾ ਵਰਗ ਦੇ ਰੱਬ ਨੂੰ ਤਸਲੀਮ ਕਰ ਲਿਆ ਤੇ ਇੰਵ ਰਾਮ ਦੀ ਥਾਂ 'ਤੇ ਅੱਲ੍ਹਾ, ਵੇਦ ਦੀ ਥਾਂ 'ਤੇ ਕਤੇਬ ਅਤੇ ਭਗਵੇਂ ਦੀ ਥਾਂ 'ਤੇ ਹਰਾ ਰੰਗ ਆ ਗਿਆ। ਬਹੁ-ਦੇਵਵਾਦ ਨੇ ਇਕ ਨਵਾਂ ਰੁਖ਼ ਪਕੜਿਆ ਅਤੇ ਇਸ ਨਾਲ ਪਰਸਪਰ ਤਨਾਉ ਵਧਿਆ। ਸਥਾਨਕ ਕੁਲੀਨ ਵਰਗ ਦੀ ਇਸ ਸ੍ਵੈ-ਇੱਛਤ ਅਤੇ ਲਾਲਚ-ਵੱਸ ਸਵੀਕ੍ਰਿਤੀ ਨੂੰ ਠੀਕ ਸੋਚਣ ਵਾਲਿਆਂ ਦੇ ਮਨ ਵਿਚ ਉਨ੍ਹਾਂ ਪ੍ਰਤੀ ਅਸਵੀਕ੍ਰਿਤੀ ਦੀ ਭਾਵਨਾ ਨੂੰ ਬਲ ਦਿੱਤਾ। ਇਸ ਤਰ੍ਹਾਂ ਰੱਬ ਦੇ ਅਨੇਕਾਂ ਰੂਪ ਬਲਕਿ ਅਨੇਕਾਂ ਰੱਬ ਅਨੇਕਾਂ ਪੂਜਾ-ਵਿਧੀਆਂ ਅਤੇ ਅਨੇਕਾਂ ਸਭਿਆਚਾਰ ਸਾਹਮਣੇ ਆਏ। ਅਜਿਹੀ ਹਾਲਤ ਵਿਚ ਹਿੰਦੁਸਤਾਨ, ਹਿੰਦੁਸਤਾਨੀ ਮਨੁੱਖ ਅਤੇ ਉਸ ਦੀ ਸਮਰੱਥਾ ਦਾ ਕਮਜ਼ੋਰ ਹੋਣਾ ਲਾਜ਼ਮੀ ਸੀ। ਸ੍ਰੀ ਗੁਰੂ ਨਾਨਕ ਸਾਹਿਬ ਨੇ ਪਹਿਲੀ ਵਾਰੀ ਇਸ ਗੱਲ ਨੂੰ ਅਨੁਭਵ ਕਰਦਿਆਂ ਹੋਇਆਂ ਇਸ ਨੂੰ ਆਪਣੀ ਵਿਚਾਰਧਾਰਕ ਪੱਧਤੀ ਦਾ ਹਿੱਸਾ ਬਣਾਇਆ ਅਤੇ ਇਸ ਚੱਲ ਰਹੀ ਧਾਰਾ ਨੂੰ ਸਿੱਧ ਕਰਨ ਦਾ ਯਤਨ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਬਾਣੀਕਾਰਾਂ ਦੇ ਮੋਢੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਭ ਤੋਂ ਪਹਿਲਾਂ ਸਿਧਾਂਤਕ ਪੱਧਰ ਉੱਤੇ ਇਸ ਸਮੱਸਿਆ ਨੂੰ ਨਜਿੱਠਣ ਦਾ ਯਤਨ ਕੀਤਾ। ਉਨ੍ਹਾਂ ਨੇ ਪਰਸਪਰ ਤਨਾਉ ਦੇ ਕਾਰਨਾਂ ਨੂੰ ਖ਼ਤਮ ਕਰਨ ਲਈ ਜੁਗਤ ਬਣਾਈ। ਸਭ ਤੋਂ ਪਹਿਲੀ ਗੱਲ ਉਨ੍ਹਾਂ ਨੇ ਇਹ ਕੀਤੀ ਕਿ ਉਨ੍ਹਾਂ ਨੇ ਨਾਅਰਾ ਲਾਇਆ ਕਿ ਰੱਬ ਇਕ ਹੈ। ਉਸ ਦਾ ਕੋਈ ਚਿੰਨ੍ਹ-ਚੱਕਰ ਜਾਂ ਰੂਪ-ਰੰਗ ਨਹੀਂ। ਉਸ ਦਾ ਕੋਈ ਮਜ਼੍ਹਬ ਜਾਂ ਵਰਗ ਨਹੀਂ। ਇਸ ਕਰਕੇ ਰੱਬ ਦੇ ਗੁਣਾਂ ਜਾਂ ਰੂਪ-ਰੰਗ ਨੂੰ ਲੈ ਕੇ ਝਗੜਾ ਕਰਨਾ ਬੁਨਿਆਦੀ ਤੌਰ 'ਤੇ ਗ਼ਲਤ ਹੈ। ਉਹ ਸਭ ਦੇ, ਸਭ ਤੋਂ ਨੇੜੇ ਹੈ, ਇਸ ਕਰਕੇ ਮੁਸਲਮਾਨ ਦਾ ਰੱਬ ਜਾਂ ਹਿੰਦੂ ਦਾ ਰੱਬ, ਅਖੌਤੀ ਅਛੂਤ ਜਾਂ ਸਵਰਨ ਜਾਤੀ ਦਾ ਰੱਬ, ਵੱਖਰਾ ਨਹੀਂ। ਇਸ ਮਸਲੇ ਬਾਰੇ ਜਿਤਨੇ ਵਾਦ-ਵਿਵਾਦ ਹਨ, ਉਹ ਗ਼ਲਤ ਹਨ। ਇੰਵ ਰੱਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਦੀ ਸਾਂਝੀ ਮਲਕੀਅਤ ਬਣ ਗਿਆ ਅਤੇ ਸਾਰੇ ਉਸ ਦੀ ਔਲਾਦ ਬਣ ਗਏ। ਨਾ ਕੋਈ ਵਿਸ਼ੇਸ਼ ਮਜ਼੍ਹਬ ਰਿਹਾ ਤੇ ਨਾ ਕੋਈ ਵਿਸ਼ੇਸ਼ ਪੁੱਤਰ ਜਾਂ ਪੈਗ਼ੰਬਰ ਰਿਹਾ। ਇਸ ਤਰ੍ਹਾਂ ਕਰਨ ਨਾਲ ਇਕ ਸਾਂਝ

ਸ਼ੁਰੂ ਹੋਈ। ਇਸ ਗੱਲ ਨੂੰ ਹੋਰ ਦ੍ਰਿੜ੍ਹ ਕਰਨ ਵਾਸਤੇ ਗੁਰੂ ਸਾਹਿਬ ਨੇ ਨਿਹਾਇਤ ਵਿਵਹਾਰਕ ਪੱਧਰ ਉੱਤੇ ਗੱਲ ਨੂੰ ਨਜਿੱਠਣ ਦਾ ਯਤਨ ਕੀਤਾ। ਉਨ੍ਹਾਂ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਅਮੀਰ ਅਤੇ ਗ਼ਰੀਬ, ਰਾਜਾ ਅਤੇ ਪਰਜਾ, ਛੂਤ ਅਤੇ ਅਛੂਤ, ਇਸਤਰੀ ਅਤੇ ਪੁਰਸ਼, ਮੰਗਤਾ ਅਤੇ ਦਾਤਾ, ਇਨ੍ਹਾਂ ਵਿਚ ਕੋਈ ਫ਼ਰਕ ਨਹੀਂ। ਜੇ ਰੱਬ ਇਕ ਹੈ ਤਾਂ ਉਸ ਦੀ ਦ੍ਰਿਸ਼ਟੀ ਵਿਚ ਉਸ ਦੇ ਸਾਰੇ ਬੱਚੇ ਵੀ ਇਕ ਭਾਵ ਸਮਾਨ ਹਨ। ਇਸ ਗੱਲ ਨੂੰ ਹੋਰ ਦ੍ਰਿੜ੍ਹ ਕਰਨ ਵਾਸਤੇ ਉਨ੍ਹਾਂ ਨੇ ਅੱਗੇ ਫਿਰ ਇਸ ਨੂੰ ਦੋ ਪੱਧਰ ਉੱਤੇ ਸੰਚਾਰਤ ਕੀਤਾ। ਇਕ ਇਹ ਕਿ ਹਰ ਜੀਵ ਅੰਦਰ ਇੱਕੋ ਆਤਮਾ ਵਰਤਮਾਨ ਹੈ ਤੇ ਦੂਸਰਾ ਇਹ ਕਿ ਹਰ ਜੀਵ ਇੱਕੋ ਤਰ੍ਹਾਂ ਦੇ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ। ਹਰ ਜੀਵ ਤੇ ਗਿਆਨ ਤੇ ਕਰਮ-ਇੰਦਰੇ ਇੱਕੋ ਤਰ੍ਹਾਂ ਦੇ ਹਨ ਤੇ ਜੇ ਇਹ ਸੱਚ ਹੈ ਤਾਂ ਭੇਦ-ਭਾਵ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ। ਹੋਰ ਅੱਗੇ ਚੱਲ ਕੇ ਗੁਰੂ ਸਾਹਿਬ ਸਾਰੀ ਸਮੱਸਿਆ ਨੂੰ ਨਿਰੋਲ ਵਿਵਹਾਰਕ ਦ੍ਰਿਸ਼ਟੀਕੋਣ ਤੋਂ ਦੇਖਦੇ ਹਨ। ਉਨ੍ਹਾਂ ਦੇ ਵਿਚਾਰ ਵਿਚ ਦੁੱਖ ਅਤੇ ਸੁਖ, ਅਮੀਰੀ ਅਤੇ ਗ਼ਰੀਬੀ, ਦੋਸਤੀ ਅਤੇ ਦੁਸ਼ਮਣੀ, ਨੀਚ ਅਤੇ ਊਚ ਦਾ ਭੇਦ ਅਸਲੀਅਤ ਨਹੀਂ ਹੈ। ਇਹ ਸਾਡੇ ਭੁਲੇਖੇ ਹਨ। ਸਾਡੇ ਭੁਲੇਖੇ ਕਿਸੇ ਸੰਤੋਖਜਨਕ ਨਤੀਜੇ ਦਾ ਆਧਾਰ ਨਹੀਂ ਬਣ ਸਕਦੇ। ਇਸ ਤਰ੍ਹਾਂ ਗੁਰੂ ਸਾਹਿਬ ਨੇ ਪਰਸਪਰ ਭੇਦ ਅਤੇ ਇਨ੍ਹਾਂ ਤੋਂ ਪੈਦਾ ਹੋਏ ਤਨਾਉ ਨੂੰ ਖ਼ਤਮ ਕਰਨ ਨੂੰ ਦਾਰਸ਼ਨਿਕ ਆਧਾਰ ਦਿੱਤੇ ਅਤੇ ਮਨੁੱਖੀ ਸਮਾਜ ਨੂੰ ਇਕ ਨਵਾਂ ਅਮਲ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਮਨੁੱਖ-ਮਾਤਰ ਦੀ ਸੁਤੰਤਰਤਾ ਦੀ ਸਮੱਸਿਆ ਨੂੰ ਆਪਣੀ ਕੇਂਦਰੀ ਸਮੱਸਿਆ ਬਣਾਇਆ ਹੈ। ਮਨੁੱਖ ਅੰਦਰੋਂ ਵੀ ਗ਼ੁਲਾਮ ਹੈ ਅਤੇ ਬਾਹਰੋਂ ਵੀ। ਅੰਦਰੋਂ ਗ਼ੁਲਾਮ ਹੈ ਉਹ ਆਪਣੇ ਸੰਸਕਾਰਾਂ ਦਾ, ਆਪਣੇ ਕਾਲਪਨਿਕ ਡਰਾਂ ਦਾ ਅਤੇ ਆਪਣੀਆਂ ਮਿਥਕ ਮਨੌਤਾਂ ਦਾ। ਇਸ ਸਭ ਕੁਝ ਦਾ ਆਧਾਰ ਉਸ ਦਾ ਆਪਣਾ ਅਗਿਆਨ ਹੈ। ਬਾਹਰੀ ਦਬਾਅ ਸਮਾਜਿਕ ਅਤੇ ਆਰਥਿਕ ਦਬਾਉ ਹਨ ਪਰ ਸਭ ਤੋਂ ਵੱਡਾ ਦਬਾਉ ਰਾਜਨੀਤਿਕ ਤੇ ਅਗਿਆਨ ਤੋਂ ਪੈਦਾ ਹੋਈਆਂ ਮਨੁੱਖ ਦੀਆਂ ਅੰਦਰਲੀਆਂ ਕਮਜ਼ੋਰੀਆਂ ਅਤੇ ਉਸ ਉੱਤੇ ਪਏ ਬਾਹਰੀ ਦਬਾਵਾਂ ਨੇ ਉਸ ਨੂੰ ਅੰਦਰੋਂ ਅਤੇ ਬਾਹਰੋਂ ਪੂਰੀ ਤਰ੍ਹਾਂ ਗ਼ੁਲਾਮ ਬਣਾ ਦਿੱਤਾ ਹੈ। ਗੁਰੂ ਸਾਹਿਬ ਦਾ ਦ੍ਰਿੜ੍ਹ ਵਿਚਾਰ ਹੈ ਕਿ ਮਨੁੱਖ ਦੀ ਇਹ ਗ਼ੁਲਾਮੀ ਦੀ ਪ੍ਰਕਿਰਿਆ ਉਸ ਦੇ ਜਨਮ ਤੋਂ ਸ਼ੁਰੂ ਹੋ ਜਾਂਦੀ ਹੈ ਅਤੇ ਉਸ ਦੇ ਆਖ਼ਰੀ ਸਾਹ ਤਕ ਨਾਲ ਰਹਿੰਦੀ ਹੈ। ਇੰਞ ਗ਼ੁਲਾਮੀ ਦੇ ਵਾਤਾਵਰਨ ਵਿਚ ਪਲ਼ਿਆ ਮਨੁੱਖ ਕਿਸੇ ਤਰ੍ਹਾਂ ਵੀ ਇਕ ਦੂਜੇ ਦਾ ਸਹਾਇਕ ਜਾਂ ਸਾਂਝੀਵਾਲ ਨਹੀਂ ਬਣ ਸਕਦਾ। ਇਸ ਲਈ ਜ਼ਰੂਰੀ ਹੈ ਕਿ ਉਸ ਨੂੰ ਇਨ੍ਹਾਂ ਜ਼ੰਜੀਰਾਂ ਤੋਂ ਮੁਕਤ ਕੀਤਾ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬ ਦੇ ਅਨੇਕਾਂ ਗੁਣਾਂ ਵਿੱਚੋਂ ਦੋ ਗੁਣਾਂ ਉੱਤੇ ਉਚੇਚੇ ਤੌਰ 'ਤੇ ਬਲ ਦਿੱਤਾ ਹੈ। ਇਕ ਇਹ ਕਿ ਉਹ ਨਿਰਭਉ ਹੈ ਅਤੇ ਦੂਸਰਾ ਇਹ ਕਿ ਦਇਆਵਾਨ ਹੈ। ਰੱਬ ਦੇ ਇਹ ਦੋਵੇਂ ਗੁਣ ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ, ਹਰ ਮਨੁੱਖੀ ਸ਼ਖ਼ਸੀਅਤ ਦੀ ਪਛਾਣ ਹੋਣੇ

ਚਾਹੀਦੇ ਹਨ। ਨਿੱਡਰਤਾ ਅਤੇ ਦਇਆ ਦੀ ਸਥਿਤੀ ਵਿਚ ਪਲ਼ਿਆ ਮਨੁੱਖ ਆਜ਼ਾਦੀ ਦੇ ਅਨੁਭਵ ਨੂੰ ਸਹਿਜੇ ਹੀ ਅਪਣਾ ਸਕਦਾ ਹੈ ਅਤੇ ਇਸ ਤਰ੍ਹਾਂ ਮਨੁੱਖ-ਮਾਤਰ ਦੇ ਸਾਂਝੇ ਆਦਰਸ਼ ਨੂੰ ਆਪਣੀ ਜ਼ਿੰਦਗੀ ਦਾ ਆਦਰਸ਼ ਬਣਾ ਸਕਦਾ ਹੈ।

ਗੁਰੂ ਸਾਹਿਬ ਦਾ ਵਿਚਾਰ ਹੈ ਕਿ ਇਹ ਆਜ਼ਾਦੀ ਮਨੁੱਖ ਦਾ ਜਨਮਸਿੱਧ ਅਧਿਕਾਰ ਹੈ। ਜਨਮਸਿੱਧ ਅਧਿਕਾਰ ਇਸ ਕਰਕੇ ਕਿ ਜਿਸ ਵੇਲੇ ਮਨੁੱਖ ਪੈਦਾ ਹੁੰਦਾ ਹੈ ਉਹ ਅਕਾਲ ਪੁਰਖ ਦੇ ਰਾਜ ਵਿਚ ਆਜ਼ਾਦ ਹੁੰਦਾ ਹੈ ਪਰ ਜਦੋਂ ਮਨੁੱਖਾਂ ਦੇ ਰਾਜ ਵਿਚ ਅੱਖ ਖੋਲ੍ਹਦਾ ਹੈ ਤਾਂ ਉਸ ਦੀ ਗ਼ੁਲਾਮੀ ਦਾ ਦੌਰ ਸ਼ੁਰੂ ਹੁੰਦਾ ਹੈ। ਸਰਬਪੱਖੀ ਆਜ਼ਾਦੀ ਤੋਂ ਭਾਵ ਮਨੁੱਖ ਦੇ ਮੁੱਢਲੇ ਬਿੰਦੂ ਦੀ ਸਥਿਤੀ ਦੀ ਪ੍ਰਾਪਤੀ ਹੈ, ਭਾਵ ਰੱਬ ਦੇ ਰਾਜ ਵਿਚ ਆਉਣ ਦੀ ਸਥਿਤੀ ਹੈ। ਇਸ ਤੋਂ ਸਿੱਧਾ ਨਤੀਜਾ ਇਹ ਨਿਕਲਦਾ ਹੈ ਕਿ ਰੱਬ ਦੇ ਰਾਜ ਵਿਚ ਆਜ਼ਾਦੀ ਹੈ ਤੇ ਮਨੁੱਖ ਦੇ ਰਾਜ ਵਿਚ ਗ਼ੁਲਾਮੀ ਹੈ। ਇਹ ਗੱਲ ਅੱਗੇ ਇਹ ਨੁਕਤਾ ਵੀ ਦ੍ਰਿੜ੍ਹ ਕਰਾਉਂਦੀ ਹੈ ਕਿ ਮਨੁੱਖ ਦੂਸਰੇ ਮਨੁੱਖ ਨੂੰ ਪੂਰੀ ਆਜ਼ਾਦੀ ਦੇ ਹੀ ਨਹੀਂ ਸਕਦਾ। ਇਹ ਮਨੁੱਖ ਦੀ ਤ੍ਰਾਸਦੀ ਹੈ। ਇਸੇ ਕਰਕੇ ਜੋ ਲੋਕ ਆਜ਼ਾਦੀ ਲਈ ਲੜਦੇ ਹਨ, ਕੁਰਬਾਨੀਆਂ ਕਰਦੇ ਹਨ, ਉਹੀ ਲੋਕ ਜਦੋਂ ਆਪ ਤਾਕਤ ਵਿਚ ਆਉਂਦੇ ਹਨ ਤਾਂ ਉਹ ਦੂਸਰੇ ਦੀ ਆਜ਼ਾਦੀ ਨੂੰ ਕੁਚਲਦੇ ਹਨ, ਭਾਵ ਦੂਸਰੇ ਨੂੰ ਆਜ਼ਾਦੀ ਦੇਣ ਲਈ ਤਿਆਰ ਨਹੀਂ ਹੁੰਦੇ, ਜਿਹੜੀ ਉਹ ਆਪ ਮਾਣ ਰਹੇ ਹੁੰਦੇ ਹਨ। ਇਹ ਮਨੁੱਖੀ ਸੁਭਾਅ ਦਾ ਬੁਨਿਆਦੀ ਦੁਖਾਂਤ ਹੈ। ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ ਮਨੁੱਖ ਨੂੰ ਮਨੁੱਖ ਦੇ ਰਾਜ ਵਿੱਚੋਂ ਕੱਢ ਕੇ ਰੱਬ ਦੇ ਰਾਜ ਵਿਚ ਲਿਆਉਣਾ ਲੋਚਦੇ ਹਨ, ਕਿਉਂਕਿ ਉਥੇ ਕੋਈ ਪਾਬੰਦੀ ਨਹੀਂ ਹੈ। ਇਸ ਦਾ ਸਿੱਧਾ ਨਤੀਜਾ ਇਹ ਨਿਕਲਦਾ ਹੈ ਕਿ ਸਭਿਆਵਾਨ, ਵਿਕਸਿਤ ਅਤੇ ਆਜ਼ਾਦੀ-ਪਸੰਦ ਕੌਮਾਂ ਨੂੰ ਆਪਣਾ ਸੰਵਿਧਾਨ ਰੱਬ ਦੁਆਰਾ ਦਿੱਤੇ ਸੰਵਿਧਾਨ ਦੇ ਅਨੁਕੂਲ ਬਣਾਉਣਾ ਚਾਹੀਦਾ ਹੈ। ਕੁਦਰਤ ਦੇ ਕਾਨੂੰਨ ਮਨੁੱਖ ਦੇ ਕਾਨੂੰਨ ਦੇ ਆਧਾਰ ਬਣਨੇ ਚਾਹੀਦੇ ਹਨ। ਇਸ ਨਾਲ ਸਮ-ਦ੍ਰਿਸ਼ਟੀ ਦੇ ਵਿਆਪਕ ਹੋਣ ਦੀ ਸੰਭਾਵਨਾ ਪੂਰੀ ਹੁੰਦੀ ਹੈ ਅਤੇ ਮਨੁੱਖ ਦੇ ਆਜ਼ਾਦ ਹੋਣ ਦਾ ਇਹੀ ਇਕ ਲੱਛਣ ਬਣਦਾ ਹੈ, ਜਿਤਨੀ ਦੇਰ ਮਨੁੱਖ ਆਜ਼ਾਦ ਨਹੀਂ ਉਸ ਦੀ ਸੋਚ ਅਧੂਰੀ ਹੈ ਅਤੇ ਜਿਤਨੀ ਦੇਰ ਉਸ ਦੀ ਸੋਚ ਅਧੂਰੀ ਹੈ ਉਸ ਅੰਦਰ ਸਾਂਝੀ ਮਲਕੀਅਤ ਅਤੇ ਸਾਂਝੀ ਜ਼ਿੰਮੇਵਾਰੀ ਦਾ ਅਹਿਸਾਸ ਪੈਦਾ ਹੀ ਨਹੀਂ ਹੋ ਸਕਦਾ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਇਸ ਪੱਖੋਂ ਹਿੰਦੁਸਤਾਨ ਦੀ ਸਭਿਅਤਾ ਦਾ ਵਿਕਾਸ, ਅਧੂਰਾ ਵਿਕਾਸ ਹੈ। ਹਿੰਦੁਸਤਾਨੀ ਮਨੁੱਖ ਪੂਰੀ ਤਰ੍ਹਾਂ ਵਿਕਸਿਤ ਮਨੁੱਖ ਨਹੀਂ ਹੈ। ਇਸ ਕਰਕੇ ਇਹ ਸੰਦਰਭ ਰਾਸ਼ਟਰਵਾਦੀ ਭਾਵਨਾ ਦੇ ਵਿਕਸਿਤ ਹੋਣ ਦੀ ਸੰਭਾਵਨਾ ਨੂੰ ਹੀ ਪੈਦਾ ਨਹੀਂ ਹੋਣ ਦਿੰਦਾ। ਗੁਰੂ ਸਾਹਿਬ ਹਿੰਦੁਸਤਾਨੀ ਸਭਿਅਤਾ ਦੇ ਇਸ ਉਲਾਰ ਵਿਕਾਸ ਨੂੰ ਸੰਤੁਲਤ ਕਰਨ ਦੇ ਯਤਨ ਵਿਚ ਹਨ ਅਤੇ ਇੰਵ ਇਥੋਂ ਦੇ ਲੋਕਾਂ ਨੂੰ ਰਾਸ਼ਟਰੀ ਭਾਵਨਾ ਦੀ ਲੀਹ ਉੱਤੇ ਤੋਰਨ ਦੇ ਯਤਨ ਵਿਚ ਹਨ। ਹਿੰਦੁਸਤਾਨ ਦੇ ਇਤਿਹਾਸ ਵਿਚ ਇਹ ਪਹਿਲਾ ਯਤਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਆਪਣੇ ਰਵੱਈਏ ਨੂੰ ਸਿਰਫ਼ ਸਿਧਾਂਤਕ ਵਿਚਾਰ-ਵਟਾਂਦਰੇ ਤਕ ਹੀ ਸੀਮਿਤ ਨਹੀਂ ਰੱਖਿਆ। ਇਸ ਨੂੰ ਮਨੁੱਖੀ ਅਮਲ ਦਾ ਹਿੱਸਾ ਬਣਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ ਦੁਫੇੜ ਨੂੰ ਮਿਟਾਉਣ ਦੇ ਹੱਕ ਵਿਚ ਹਨ। ਇਸ ਲਈ ਉਹ ਇਕਸੁਰਤਾ ਨੂੰ ਅਮਲ ਵਿਚ ਲਿਆਉਣ ਲਈ ਕੁਝ ਅਨਿੱਖੜ ਸੰਸਥਾਵਾਂ ਨੂੰ ਸਿਰਜਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਇਸੇ ਸਕੀਮ ਦਾ ਪਹਿਲਾ ਕਦਮ ਹੈ। ਸਾਰੇ ਧਰਮਾਂ, ਸਾਰੇ ਵਰਗਾਂ ਦੇ ਲੋਕਾਂ ਨੂੰ ਇਕ ਪਲੇਟਫਾਰਮ ਤੇ ਇੱਕੋ ਜਿਲਦ ਵਿਚ ਸੰਗ੍ਰਹਿਤ ਕਰਨਾ ਅਤੇ ਸਭ ਨੂੰ ਇਸ ਅੱਗੇ ਮੱਥਾ ਟੇਕ ਕੇ ਇਸ ਨੂੰ ਗੁਰੂ ਤਸਲੀਮ ਕਰਨ ਦਾ ਆਦੇਸ਼ ਦੇਣਾ, ਇਸੇ ਸਕੀਮ ਦਾ ਅਰੰਭ ਹੈ। ਇਸ ਦੇ ਨਾਲ ਹੀ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਭਾਵ ਰੱਬ ਦੇ ਘਰ ਦੀ ਉਸਾਰੀ ਅਤੇ ਇਥੇ ਆਉਣ ਦਾ ਸਭ ਨੂੰ ਬਰਾਬਰੀ ਦਾ ਹੱਕ ਦੇਣਾ, ਇਸ ਸਕੀਮ ਦਾ ਦੂਸਰਾ ਹਿੱਸਾ ਹੈ। ਇਸ ਦੇ ਨਾਲ-ਨਾਲ ਇੱਕੋ ਪੰਗਤ ਵਿਚ ਬੈਠ ਕੇ ਲੰਗਰ ਛਕਣਾ, ਹਰ ਸੰਗਤ ਵਿਚ ਇੱਕੋ ਤਰ੍ਹਾਂ ਬਰਾਬਰ ਦੇ ਅਧਿਕਾਰਾਂ ਨਾਲ ਹਿੱਸੇਦਾਰ ਹੋਣਾ, ਇਸ ਸਕੀਮ ਦੀਆਂ ਹੀ ਲੜੀਆਂ ਹਨ। ਰੱਬ ਇਕ, ਗੁਰੂ ਇਕ, ਧਾਰਮਿਕ ਗ੍ਰੰਥ ਇਕ, ਰੱਬ ਦਾ ਘਰ ਇਕ ਤੇ ਸੰਗਤ ਅਤੇ ਪੰਗਤ ਵਿਚ ਬੈਠਣ ਦੇ ਅਧਿਕਾਰ ਇੱਕੋ ਜਿਹੇ, ਉਨ੍ਹਾਂ ਤੇ ਸਾਂਝੀਵਾਲਤਾ ਦੇ ਆਦਰਸ਼ ਦਾ ਪ੍ਰਗਟਾਵਾ ਹਨ। ਸਾਰੇ ਭੇਦ-ਭਾਵ ਮਿਟਾ ਕੇ ਸਭ ਦੇ ਬਰਾਬਰ ਹੱਕ ਅਤੇ ਬਰਾਬਰ ਜ਼ਿੰਮੇਵਾਰੀ ਦੇ ਅਹਿਸਾਸ ਨਾਲ ਵਿਹਾਰ ਕਰਨਾ, ਹਰ ਉੱਦਮ ਵਿਚ ਇੱਕੋ ਤਰ੍ਹਾਂ ਸ਼ਰੀਕ ਹੋਣਾ ਵਰਤਮਾਨ ਮਨੁੱਖੀ ਚੇਤਨਾ ਦਾ ਪਰਿਵਰਤਨ ਸੀ। ਇਹ ਸਮੂਹਿਕ ਆਚਰਨ ਦੀ ਉਸਾਰੀ ਦੀ ਬੁਨਿਆਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹਿੰਦੁਸਤਾਨੀ ਸਭਿਅਤਾ ਦੇ ਵਿਕਾਸ ਵਿਚ ਪਹਿਲੀ ਹਾਂ-ਪੱਖੀ ਕੜੀ ਹੈ।

ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਰਾਸ਼ਟਰਵਾਦ ਦੇ ਮਾਡਲ ਵਜੋਂ ਵਿਚਾਰਦੇ ਹਾਂ ਤਾਂ ਇਸ ਦਾ ਇਕ ਹੋਰ ਪਹਿਲੂ ਧਿਆਨਯੋਗ ਹੈ। ਅੱਜ ਦੇ ਰਾਸ਼ਟਰਵਾਦ ਦੀ ਪਰਿਭਾਸ਼ਾ ਕੁਝ ਸੀਮਾਵਾਂ ਨੂੰ ਸਵੀਕਾਰ ਕਰਦੀ ਹੈ। ਜਿਵੇਂ ਕਿ ਦੇਸ਼ ਅਤੇ ਕਾਲ ਦੀ ਸੀਮਾ, ਸਭਿਆਚਾਰ ਦੇ ਸਾਂਝੇ ਲੱਛਣਾਂ ਦੀ ਸੀਮਾ ਜਾਂ ਕੁੱਲ ਮਿਲਾ ਕੇ ਇੱਕੋ ਕਿਸਮ ਦੇ ਆਦਰਸ਼ਾਂ ਦੀ ਸੀਮਾ। ਇੰਞ ਸੀਮਾ ਰਾਸ਼ਟਰਵਾਦ ਦਾ ਇਕ ਅਨਿੱਖੜ ਅੰਗ ਬਣ ਗਿਆ ਹੈ। ਵਿਹਾਰਕ ਪੱਧਰ ਉੱਤੇ ਇਸ ਦਾ ਅਸਰ ਇਹ ਹੋਇਆ ਕਿ ਦੁਨੀਆਂ-ਦਾਇਰੀਆਂ ਅਤੇ ਰੰਗ-ਨਸਲ ਆਦਿ ਦੇ ਦਾਇਰੇ, ਇਸ ਤਰ੍ਹਾਂ ਰਾਸ਼ਟਰਵਾਦ ਇਕ ਸਿਆਸੀ ਹਥਿਆਰ ਬਣ ਕੇ ਰਹਿ ਗਿਆ। ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ ਕਿਸੇ ਮੁਲਕ ਦੇ ਵਿਕਾਸ ਲਈ ਇਸ ਸਿਆਸੀ ਹਥਿਆਰ ਦਾ ਹੋਣਾ ਜ਼ਰੂਰੀ ਹੈ। ਸੰਭਵ ਹੈ ਵਿਕਾਸ ਦੇ ਪ੍ਰਸੰਗ ਵਿਚ ਕਿਸੇ ਮੁਲਕ ਨੂੰ ਇਸ ਦਾ ਲਾਭ ਵੀ ਹੋਇਆ ਹੋਵੇ ਪਰ ਅੱਜ ਦੀ ਦੁਨੀਆਂ ਦੇ ਨਕਸ਼ੇ ਉੱਤੇ ਜੇ ਨਿਗਾਹ ਮਾਰੀਏ ਤਾਂ ਇਹ ਗੱਲ ਸੱਚ ਪ੍ਰਤੀਤ ਨਹੀਂ ਹੁੰਦੀ। ਦੁਨੀਆਂ ਇਸ ਵੇਲੇ ਜ਼ਾਹਿਰਾ ਤੌਰ ਉੱਤੇ ਪਰਸਪਰ ਲੜਾਈ ਵਿਚ

ਰੰਗ ਅਤੇ ਸੁਭਾਅ ਆਦਿ ਦੀ ਅਨੇਕਤਾ ਨੂੰ ਗੁਰਬਾਣੀ ਪ੍ਰਵਾਨ ਕਰਦੀ ਹੈ। ਇਹ ਅਨੇਕਤਾ ਪ੍ਰਭੂ ਪ੍ਰਤੀ ਵਿਸਮਾਦ ਵਿਚ ਆਉਣ ਦਾ ਇਕ ਸਾਧਨ ਹੈ। ਅਨੇਕ ਪ੍ਰਕਾਰ ਦੇ ਜੀਵ, ਅਨੇਕ ਪ੍ਰਕਾਰ ਦੇ ਪੌਦੇ ਅਤੇ ਅਨੇਕ ਪ੍ਰਕਾਰ ਦੀਆਂ ਮਨੁੱਖੀ ਸ਼ਕਲਾਂ ਅਤੇ ਸੁਭਾਅ ਨਿਰਸੰਦੇਹ ਇਕ ਅਚੰਭਾ ਜਾਂ ਵਚਿੱਤਰਤਾ ਦੀ ਭਾਵਨਾ ਨੂੰ ਪੈਦਾ ਕਰਦੇ ਹਨ ਅਤੇ ਮਨੁੱਖੀ ਸੂਝ ਇਸ ਅਨੇਕਤਾ ਵਿਚ ਪਸਰੇ ਰਹੱਸ ਨੂੰ ਸਮਝਣ ਤੋਂ ਅਸਮਰੱਥ ਹੋ ਕੇ 'ਵਾਹ ਵਾਹ' ਕਰ ਉੱਠਦੀ ਹੈ। ਬਾਹਰੀ ਅਨੇਕਤਾ ਦੇ ਪ੍ਰਭਾਵ ਕਰਕੇ ਅੰਤਰੀਵੀ ਏਕਤਾ ਭੰਗ ਨਹੀਂ ਹੁੰਦੀ ਅਤੇ ਨਾ ਹੀ ਹੋਣੀ ਚਾਹੀਦੀ ਹੈ। ਬਾਹਰੀ ਅਨੇਕਤਾ ਅੰਤਿਮ ਸੱਚ ਨਹੀਂ ਹੈ। ਅੰਤਰੀਵੀ ਏਕਤਾ ਹੀ ਸਦੀਵੀ ਸੱਚ ਹੈ। ਗੁਰਬਾਣੀ ਅਨੁਸਾਰ ਸੰਸਾਰ ਵਿਚ ਦੋ ਪ੍ਰਕਾਰ ਦੇ ਮਨੁੱਖ ਹਨ: ਇਕ ਹਨ ਗੁਰਮੁਖ ਜੋ ਬਹੁਤ ਵਿਰਲੇ ਹਨ ਅਤੇ ਦੂਜੇ ਹਨ ਮਨਮੁਖ। ਖ਼ੂਬਸੂਰਤੀ ਦੀ ਗੱਲ ਇਹ ਹੈ ਕਿ ਇਹ ਵੰਡ ਸਦੀਵੀ ਜਾਂ ਸਥਿਰ ਨਹੀਂ ਹੈ। ਮਨਮੁਖ ਵਿਅਕਤੀ ਗੁਰਮੁਖ ਦੀ ਅਵਸਥਾ ਤਕ ਪਹੁੰਚ ਸਕਦੇ ਹਨ। ਇਹ ਵੰਡ ਕੇਵਲ ਮਾਨਸਿਕ ਅਤੇ ਆਤਮਿਕ ਪੱਧਰ 'ਤੇ ਹੈ ਅਤੇ ਮਨੁੱਖ-ਮਾਤਰ ਨੂੰ ਚੰਗੇ-ਬੁਰੇ ਦਾ ਅਹਿਸਾਸ ਕਰਾਉਣ ਲਈ ਹੀ ਕੀਤੀ ਗਈ ਹੈ। ਇਸ ਵੰਡ ਦਾ ਆਧਾਰ ਭਗਤੀ ਜਾਂ ਗੁਣ ਹਨ। ਇਸ ਤਰ੍ਹਾਂ ਇਹ ਵੰਡ ਬਾਕੀ ਹਰ ਕਿਸਮ ਦੇ ਭਿੰਨ-ਭੇਦ ਨੂੰ ਖ਼ਤਮ ਕਰ ਦਿੰਦੀ ਹੈ। ਮਜ਼ੇ ਦੀ ਗੱਲ ਇਹ ਹੈ ਕਿ ਗੁਰਮੁਖ ਪ੍ਰੇਮ-ਪਿਆਰ ਦਾ ਹੀ ਰੂਪ ਹੁੰਦੇ ਹਨ। ਉਹ ਮਨਮੁਖਾਂ ਨੂੰ ਵੀ ਪਰਾਇਆ ਨਹੀਂ ਸਮਝਦੇ। ਸਹੀ ਅਰਥਾਂ ਵਿਚ ਇਹ ਕੇਵਲ ਅਵਸਥਾਵਾਂ ਦੀ ਵਿਆਖਿਆ ਹੈ ਅਤੇ ਕਿਸੇ ਕਿਸਮ ਦੇ ਭਿੰਨ-ਭੇਦ ਦੀ ਇਸ ਵੰਡ ਵਿਚ ਕੋਈ ਥਾਂ ਨਹੀਂ ਹੈ। ਵਿਸ਼ਵ ਨੂੰ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਾਈਚਾਰੇ ਦੇ ਸੰਦੇਸ਼ ਦੀ ਬੇਹੱਦ ਲੋੜ ਹੈ। ਵਿਸ਼ਵੀਕਰਨ ਦੇ ਇਸ ਯੁੱਗ ਵਿਚ ਸ਼ਾਂਤੀ, ਸਾਂਝ, ਸੱਚਾਈ, ਸਹਿਹੋਂਦ ਅਤੇ ਸੁਹਿਰਦਤਾ ਦੀ ਸੰਸਾਰ ਨੂੰ ਬੇਹੱਦ ਜ਼ਰੂਰਤ ਹੈ। ਡਾ. ਸੁਰਿੰਦਰ ਸਿੰਘ (ਕੋਹਲੀ) ਨੇ ਆਪਣੇ ਥੀਸਿਸ 'ਏ ਕ੍ਰਿਟੀਕਲ ਸਟੱਡੀ ਆਫ ਆਦਿ ਗ੍ਰੰਥ' ਵਿਚ ਲਿਖਿਆ ਹੈ: 'The religion of Adi Granth is a Universal and Practical Religion... It is synthetic in character. The world needs today its message of peace and love.'

ਭਾਵ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਾਰਗ ਸਰਬ-ਵਿਆਪੀ ਅਤੇ ਵਿਵਹਾਰਕ ਹੈ। ਇਹ ਸੁਭਾਅ ਵਜੋਂ ਸੰਸਲੇਸ਼ਣਾਤਮਕ ਹੈ। ਸੰਸਾਰ ਨੂੰ ਇਸ ਦੇ ਸ਼ਾਂਤੀ ਅਤੇ ਪਿਆਰ ਦੇ ਸੁਨੇਹੇ ਦੀ ਅੱਜ ਦੇ ਯੁੱਗ ਵਿਚ ਲੋੜ ਹੈ।) ਸੱਚਮੁਚ ਹੀ ਸੰਸਾਰ-ਅਮਨ ਵਾਸਤੇ ਅਤੇ ਸਾਰੇ ਸੰਸਾਰ ਦੇ ਕਲਿਆਣ ਵਾਸਤੇ, ਜਗਤ-ਜਲੰਦੇ ਨੂੰ ਠਾਰਨ ਅਤੇ ਤਾਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਦੀ ਸਖ਼ਤ ਜ਼ਰੂਰਤ ਹੈ।

■

# ਵਿਸ਼ਵ ਭਾਈਚਾਰੇ ਦਾ ਸੰਦੇਸ਼- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦਰਭ ਵਿਚ

*-ਡਾ. ਗੁਰਵਿੰਦਰ ਕੌਰ**

ਵਿਸ਼ਵ ਧਰਮ-ਗ੍ਰੰਥਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ-ਉੱਚ-ਗੌਰਵਤਾ, ਸਿਰਮੌਰਤਾ ਤੇ ਮਹਾਨਤਾ ਦਾ ਪ੍ਰਮੁੱਖ ਕਾਰਨ ਇਸ ਦੇ ਭਾਈਚਾਰਕ (societal) ਤੇ ਸਰਬ-ਸਾਂਝੇ (common to all humanity) ਉਪਦੇਸ਼ ਕਰਕੇ ਹੈ ਜੋ ਮਨੁੱਖਤਾ ਨੂੰ ਵਿਸ਼ਵ ਭਾਈਚਾਰੇ (universal brotherhood) ਤੇ ਸਰਬੱਤ ਦੇ ਭਲੇ ਦਾ ਸੰਦੇਸ਼ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕਲਿਤ ਅਗੰਮੀ ਧੁਰ ਕੀ ਬਾਣੀ ਰੌਸ਼ਨੀ ਦਾ ਅਜਿਹਾ ਸੋਮਾ ਹੈ, ਜਿਸ ਵਿਚ ਸਮੁੱਚੀ ਮਾਨਵਤਾ ਨੂੰ ਸਰਬੋਤਮ ਅਧਿਆਤਮਿਕ ਉਦੇਸ਼ ਦੀ ਪ੍ਰਾਪਤੀ ਲਈ ਨਿਰੰਤਰ ਰਹਿਨੁਮਾਈ ਕਰਨ ਦੀ ਸਮਰੱਥਾ ਹੈ। ਇਸ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅੰਤਰ-ਰਾਸ਼ਟਰੀ ਧਰਮ ਗ੍ਰੰਥ ਮੰਨਿਆਂ ਜਾ ਸਕਦਾ ਹੈ। ਡਾ. ਸ਼ੇਰ ਸਿੰਘ ਦੇ ਸ਼ਬਦਾਂ ਵਿਚ:

"ਗੁਰੂ ਸਾਹਿਬ ਦਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਤੋਂ ਇਹੋ ਸੀ ਕਿ ਦੁਨੀਆਂ ਵਿਚ ਸਦਾ ਲਈ ਇਕ ਅਜਿਹਾ ਗ੍ਰੰਥ ਬਣ ਜਾਵੇ ਜੋ ਹਰ ਜ਼ਮਾਨੇ, ਹਰ ਸਦੀ, ਹਰ ਕੌਮ ਤੇ ਹਰ ਮੁਲਕ ਵਿਚ ਧਰਮ ਦੇ ਅਸਲੀ ਭਾਵ ਨੂੰ ਦ੍ਰਿੜਾਏ। ਸਾਂਝੀਆਂ ਸੱਚਾਈਆਂ ਨੂੰ ਦਰਸਾਣ ਵਾਸਤੇ ਗੁਰਬਾਣੀ ਨਾਲੋਂ ਵਧ ਕੇ ਹੋਰ ਕੋਈ ਲਿਖਤ ਦੁਨੀਆਂ ਵਿਚ ਮੌਜੂਦ ਨਹੀਂ ਹੈ।"[੧]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਥਨ 'ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ' ਅਨੁਸਾਰ ਅਸੀਂ ਸਤਿਗੁਰੂ ਜੀ ਦੇ ਅਥਾਹ ਗੁਣਾਂ ਦਾ ਬਿਆਨ ਤਾਂ ਨਹੀਂ ਕਰ ਸਕਦੇ ਪਰ ਆਓ! ਆਪਾਂ ਜੁਗੋ-ਜੁਗ ਅਟੱਲ, ਜ਼ਾਹਿਰਾ-ਜ਼ਹੂਰ, ਪ੍ਰਗਟ ਗੁਰਾਂ ਕੀ ਦੇਹ, ਸ਼ਬਦ-ਗੁਰੂ ਦੀਆਂ ਮੁੱਖ ਵਿਸ਼ੇਸ਼ਤਾਵਾਂ ਨੂੰ ਵਿਚਾਰਨ ਦਾ ਨਿਮਾਣਾ ਜਿਹਾ ਯਤਨ ਕਰੀਏ ਜਿਨ੍ਹਾਂ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ਵ-ਵਿਆਪਕਤਾ (universality) ਦਾ ਪ੍ਰਮਾਣ ਮਿਲਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਕੇਵਲ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਹੀ ਸੰਕਲਿਤ ਨਹੀਂ ਕੀਤੀ ਗਈ ਸਗੋਂ ਭਾਰਤ ਦੇ ਮੱਧਕਾਲੀਨ ਭਗਤਾਂ ਤੇ ਸੰਤਾਂ ਦੀ ਬਾਣੀ ਵੀ ਸ਼ਾਮਲ ਹੈ ਜਿਸ ਦੁਆਰਾ ਸਦੀਆਂ ਤੋਂ ਮਨੁੱਖਾਂ ਵਿਚ ਪਾਏ ਗਏ ਊਚ-ਨੀਚ, ਜਾਤ-ਪਾਤ, ਆਦਿ ਦੇ ਸਮਾਜਿਕ ਵਖਰੇਵਿਆਂ ਨੂੰ ਮਿਟਾਇਆ ਗਿਆ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ-

** ਸੁਪਤਨੀ ਸ. ਗੁਰਦੇਵ ਸਿੰਘ, ਪਿੰਡ ਤੇ ਡਾਕ: ਸੂਲਰ, ਜ਼ਿਲ੍ਹਾ ਪਟਿਆਲਾ-੧੪੭੦੦੧*

"ਸ੍ਰੀ ਗੁਰੂ ਗ੍ਰੰਥ ਸਾਹਿਬ, ਇਕ ਐਸਾ ਰੂਹਾਨੀ ਖੁਰਾਕ ਦਾ ਥਾਲ ਪਰੋਸਿਆ ਹੈ ਗੁਰੂ ਮਹਾਰਾਜ ਨੇ, ਜਿਸ ਵਿਚ ਪਦਾਰਥਾਂ ਵਾਂਗ ਮਹਾਂਪੁਰਸ਼ਾਂ ਦੀ ਬਾਣੀ ਹੈ।"[੨]

ਇਨ੍ਹਾਂ ਬਾਣੀਕਾਰਾਂ ਵਿਚ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤ ਸਾਹਿਬਾਨ, ਗਿਆਰਾਂ ਭੱਟ ਸਾਹਿਬਾਨ ਤੇ ਚਾਰ ਗੁਰੂ-ਘਰ ਦੇ ਸਿੱਖ ਸ਼ਾਮਲ ਹਨ। ਇਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਵਿਚ ਜਿੱਥੇ ਸਿੱਖ ਗੁਰੂ ਸਾਹਿਬਾਨ ਹਨ ਉੱਥੇ ਭਾਰਤ-ਭਰ ਦੇ ਹਿੰਦੂ ਤੇ ਮੁਸਲਿਮ ਪਿਛੋਕੜ ਵਾਲੇ ਭਗਤ, ਮਹਾਂਪੁਰਸ਼, ਸੰਤ, ਪੀਰ ਤੇ ਫ਼ਕੀਰ ਵੀ ਸ਼ਾਮਲ ਹਨ ਜੋ ਵੱਖ-ਵੱਖ ਜਾਤੀਆਂ ਤੇ ਵੱਖ-ਵੱਖ ਪ੍ਰਾਂਤਾਂ ਨਾਲ ਸੰਬੰਧਿਤ ਸਨ। ਉਦਾਹਰਣ ਦੇ ਤੌਰ 'ਤੇ ਭਗਤ ਜੈ ਦੇਵ ਜੀ, ਭਗਤ ਤ੍ਰਿਲੋਚਨ ਜੀ ਤੇ ਭਗਤ ਰਾਮਾਨੰਦ ਜੀ ਬ੍ਰਾਹਮਣ ਸਨ। ਭਗਤ ਕਬੀਰ ਜੀ ਅਖੌਤੀ ਜੁਲਾਹੇ, ਭਗਤ ਨਾਮਦੇਵ ਜੀ ਅਖੌਤੀ ਛੀਂਬੇ, ਭਗਤ ਰਵਿਦਾਸ ਜੀ ਅਖੌਤੀ ਚਮਾਰ ਤੇ ਭਗਤ ਸੈਣ ਜੀ ਅਖੌਤੀ ਨਾਈ ਸਨ। ਗੁਰੂ ਸਾਹਿਬਾਨ ਪੰਜਾਬ ਦੇ ਖੱਤਰੀ ਸਨ ਪਰ ਬਾਕੀ ਬਾਣੀਕਾਰ ਬੰਗਾਲ, ਮਹਾਰਾਸ਼ਟਰ, ਰਾਜਪੂਤਾਨਾ, ਉੱਤਰ ਪ੍ਰਦੇਸ਼, ਸਿੰਧ, ਅਵਧ ਆਦਿ ਪ੍ਰਦੇਸ਼ਾਂ ਤੋਂ ਸਨ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਦੇ ਹਾਂ ਤਾਂ ਸਾਰਿਆਂ ਦੀ ਬਾਣੀ ਨੂੰ ਗੁਰੂ ਰੂਪ ਜਾਣ ਕੇ ਸਤਿਕਾਰ ਦਿੰਦੇ ਹਾਂ।

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਧਾਰਮਿਕ ਸਾਂਝ ਤੇ ਧਾਰਮਿਕ ਸੰਗਠਨ ਦਾ ਸਰਬ-ਸਾਂਝਾ ਗ੍ਰੰਥ ਮੰਨਿਆਂ ਗਿਆ ਹੈ ਜਿਸ ਵਿਚ ਹਿੰਦੁਸਤਾਨ ਦਾ ਲੱਗਭਗ ਛੇ ਸਦੀਆਂ ਦਾ ਅਧਿਆਤਮਿਕ ਤੇ ਧਾਰਮਿਕ ਵਿਰਸਾ ਸਾਂਭਿਆ ਪਿਆ ਹੈ। ਇਹ ਨਾ ਕੇਵਲ ਰਾਸ਼ਟਰੀ ਏਕਤਾ ਦੇ ਪ੍ਰਤੀਕ ਹਨ ਸਗੋਂ ਕੁੱਲ ਮਾਨਵਤਾ ਨੂੰ ਵਿਸ਼ਵ-ਭਾਈਚਾਰੇ ਦਾ ਸੰਦੇਸ਼ ਦੇਣ ਲਈ ਮਾਰਗ-ਦਰਸ਼ਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹੀ ਵਿਸ਼ੇਸ਼ਤਾ ਜਿੱਥੇ ਇਸ ਨੂੰ ਬਾਕੀ ਦੇ ਪ੍ਰਮੁੱਖ ਧਾਰਮਿਕ ਗ੍ਰੰਥਾਂ ਨਾਲੋਂ ਵਿਲੱਖਣ ਸਥਾਨ ਦਿਵਾਉਂਦੀ ਹੈ ਉੱਥੇ ਇਸ ਨੂੰ ਸਮੁੱਚੇ ਵਿਸ਼ਵ ਨਾਲ ਜੋੜਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮਾਤਮਾ ਦਾ ਸਰਬ-ਸਾਂਝਾ ਸਰੂਪ ਚਿਤਰਿਆ ਗਿਆ ਹੈ ਜਿਸ ਦੁਆਰਾ ਮਨੁੱਖਤਾ ਦੀ ਸਮਾਨਤਾ ਤੇ ਭਰਾਤਰੀਭਾਵ ਦੀ ਭਾਵਨਾ ਨੂੰ ਬਲ ਮਿਲਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਦੇ ਅਰੰਭ ਵਿਚ 'ਓਅੰਕਾਰ' ( ਜੋ ਅਨੇਕਤਾ ਦਾ ਪ੍ਰਤੀਕ ਹੈ) ਤੋਂ ਪਹਿਲਾਂ '੧' ਹਿੰਦਸਾ ਵਰਤ ਕੇ ਪਰਮ-ਹਸਤੀ ਦੇ ਸਰੂਪ ਦਾ ਨਿਰਣਾ ਕਰ ਦਿੱਤਾ ਹੈ ਤਾਂ ਕਿ ਵਿਦਵਾਨਾਂ ਦੁਆਰਾ ਪਹਿਲਾਂ ਦੀ ਤਰ੍ਹਾਂ ਭ੍ਰਾਂਤੀਪੂਰਨ ਧਾਰਨਾਵਾਂ ਨੂੰ ਬਲ ਨਾ ਮਿਲ ਸਕੇ। ਆਪ ਜੀ ਨੇ ਪਰਮਾਤਮਾ ਦੀ ਏਕਤਾ ਦੀ ਗੱਲ ਜ਼ੋਰਦਾਰ ਸ਼ਬਦਾਂ ਦੁਆਰਾ ਆਖੀ ਹੈ :

*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥* *(ਪੰਨਾ ੩੫੦)*

ਮੂਲ-ਮੰਤਰ ਤੋਂ ਇਲਾਵਾ ਗੁਰਬਾਣੀ ਵਿਚ ਅਨੇਕਾਂ ਤੁਕਾਂ ਵਿਚ ਪਰਮਾਤਮਾ ਦੇ 'ਇੱਕ' ਹੋਣ ਦੀ ਪੁਸ਼ਟੀ ਹੋਈ ਹੈ:

*– ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ (ਪੰਨਾ ੧੨੯੧)*
*– ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ॥ (ਪੰਨਾ ੪੩੩)*
*– ਸਾਹਿਬ ਮੇਰਾ ਏਕੁ ਹੈ ਅਵਰੁ ਨਹੀ ਭਾਈ॥ (ਪੰਨਾ ੪੨੦)*

ਵਿਦਵਾਨਾਂ ਦੀ ਰਾਇ ਹੈ ਕਿ ਦਾਰਸ਼ਨਿਕ ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮ-ਹਸਤੀ ਦੀ ਏਕਤਾ ਭਾਵ 'ਤੌਹੀਦ' ਦਾ ਸੰਕਲਪ ਨਿਸਚਿਤ ਕੀਤਾ ਗਿਆ ਹੈ। ਇਸੇ ਸੰਦਰਭ ਵਿਚ ਜਨਾਬ ਮੁਹੰਮਦ ਇਕਬਾਲ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਾਰੀਫ਼ ਕਰਦਿਆਂ ਕਿਹਾ ਸੀ-

*ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦੇ ਕਾਮਲ ਨੇ ਜਗਾਇਆ ਖ਼ੁਆਬ ਸੇ।*

ਗੁਰਬਾਣੀ ਅਨੁਸਾਰ ਸਾਰੇ ਮਨੁੱਖ ਇਕ (ਸਾਂਝੇ ਪਿਤਾ) ਪਰਮਾਤਮਾ ਦੀ ਸੰਤਾਨ ਹਨ ਇਸ ਲਈ ਆਪਸ ਵਿਚ ਭਰਾ-ਭਰਾ ਹਨ:

*– ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥ (ਪੰਨਾ ੬੧੧)*
*– ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ (ਪੰਨਾ ੯੭)*

ਗੁਰੂ ਜੀ ਨੇ ਇਹ ਵੀ ਦ੍ਰਿੜ੍ਹ ਕਰਵਾਇਆ ਹੈ ਕਿ 'ਪੁਹਪ ਮਧਿ ਜਿਉ ਬਾਸੁ ਬਸਤੁ ਹੈ' ਉਸੇ ਤਰ੍ਹਾਂ ਉਹ ਇਕ ਪਰਮਾਤਮਾ ਸਭ ਦੇ ਅੰਦਰ ਵਿਦਮਾਨ ਹੈ। ਉਸ ਘਟ-ਘਟ ਵਿਚ ਵੱਸਣ ਵਾਲੇ ਇੱਕ ਪਰਮਾਤਮਾ ਦਾ ਆਸਰਾ ਹੀ ਸਾਰੇ ਮੰਗਦੇ ਹਨ:

*ਸਭ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ (ਪੰਨਾ ੯੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਸਭ ਬੰਦੇ ਕੁਦਰਤ ਦੇ ਹਨ ਤੇ ਸਭ ਦਾ ਕਾਦਰ ਪ੍ਰਭੂ ਹੈ। ਸਾਰੇ ਇੱਕ ਹੀ ਨੂਰ ਤੋਂ ਪੈਦਾ ਹੋਏ ਹਨ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਗੁਰਬਾਣੀ ਵਿਚ ਸਮੂਹ ਮਾਨਵ-ਜਾਤੀ ਦੇ ਅੰਦਰ ਨਿਵਾਸ ਕਰ ਰਹੀ ਇੱਕ ਜੋਤਿ ਦੇ ਪ੍ਰਕਾਸ਼ ਉੱਪਰ ਬਲ ਦਿੱਤਾ ਗਿਆ ਹੈ ਤੇ ਮਾਨਵਤਾ ਨੂੰ ਅਧਿਆਤਮਿਕ ਏਕਤਾ ਅਤੇ ਨੈਤਿਕ ਚੇਤਨਾ ਦਾ ਮਾਰਗ ਸੁਝਾਇਆ ਹੈ:

*– ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਪੰਨਾ ੧੩)*
*– ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ (ਪੰਨਾ ੬੭੧)*

ਨਿਰਸੰਦੇਹ, ਭਾਈ ਘਨੱਈਆ ਜੀ ਨੂੰ ਦੁਸ਼ਮਣਾਂ ਵਿਚ ਵੀ ਪਰਮਾਤਮਾ ਦੇ ਨੂਰ

ਦਾ ਅਹਿਸਾਸ ਹੋ ਗਿਆ ਸੀ ਜਿਸ ਕਰਕੇ ਉਹ ਅਨੰਦਪੁਰ ਸਾਹਿਬ ਦੀ ਜੰਗ ਸਮੇਂ ਬਿਨਾਂ ਭੇਦ-ਭਾਵ ਦੇ ਸਾਰਿਆਂ ਨੂੰ ਪਾਣੀ ਪਿਆ ਰਹੇ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਹਰ ਇਕ ਮਨੁੱਖ ਨੂੰ 'ਗੋਬਿੰਦ ਮਿਲਣ' ਦਾ ਸਾਂਝਾ ਜੀਵਨ ਮਨੋਰਥ ਦਿੱਤਾ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*(ਪੰਨਾ ੧੨)*

ਇਹ ਜੀਵਨ-ਮਨੋਰਥ ਹਰ ਮਨੁੱਖ, ਚਾਹੇ ਉਹ ਬ੍ਰਾਹਮਣ, ਖੱਤਰੀ, ਵੈਸ਼ ਜਾਂ ਸ਼ੂਦਰ ਹੈ, ਪ੍ਰਾਪਤ ਕਰਨ ਦਾ ਹੱਕ ਰੱਖਦਾ ਹੈ। ਗੁਰਬਾਣੀ ਵਿਚ ਜਾਤ-ਪਾਤ ਪ੍ਰਣਾਲੀ ਨੂੰ ਰੱਦ ਕਰਦਿਆਂ'ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ' ਕਿਹਾ ਗਿਆ ਹੈ ਅਰਥਾਤ ਰੱਬ ਦੇ ਦਰਬਾਰ ਵਿਚ ਕਿਸੇ ਨੇ ਜਾਤ ਨਹੀਂ ਪੁੱਛਣੀ, ਉੱਥੇ ਤਾਂ ਅਮਲਾਂ ਦਾ ਨਿਬੇੜਾ ਹੋਣਾ ਹੈ। ਗੁਰੂ ਜੀ ਨੇ ਫੁਰਮਾਇਆ ਹੈ ਕਿ ਜੋ ਵੀ ਪ੍ਰਾਣੀ ਗੋਵਿੰਦ ਧਿਆਉਂਦਾ ਹੈ ਭਾਵੇਂ ਉਹ ਅਨਪੜ੍ਹ ਹੋਵੇ ਜਾਂ ਵਿਦਵਾਨ ਪਰਮਗਤਿ ਨੂੰ ਪ੍ਰਾਪਤ ਕਰ ਸਕਦਾ ਹੈ:

*ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮ ਗਤਿ ਪਾਵੈ॥*
*(ਪੰਨਾ ੧੯੭)*

ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਚਾਰੇ ਵਰਨਾਂ ਲਈ ਬਿਨਾਂ ਕਿਸੇ ਭਿੰਨ-ਭੇਦ ਦੇ ਸਮੁੱਚੀ ਮਨੁੱਖਤਾ ਲਈ ਸਾਂਝਾ ਹੈ:

*ਖਤ੍ਰੀ ਬ੍ਰਾਹਮਣੁ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਪੰਨਾ ੭੪੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਿਸੇ ਵੀ ਧਰਮ ਜਾਂ ਫ਼ਿਰਕੇ ਦੀ ਨਿਖੇਧੀ ਨਹੀਂ ਕੀਤੀ ਗਈ ਸਗੋਂ ਹਰ ਧਰਮ ਦਾ ਆਦਰ ਕਰਦਿਆਂ ਉਸ ਨਾਲ ਬਰਾਬਰੀ ਦੇ ਧਰਾਤਲ ਉੱਤੇ ਸੰਵਾਦ ਰਚਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਹੇਠ ਲਿਖੀਆਂ ਤੁਕਾਂ ਵਿਚ ਧਰਮਾਂ ਦੀਆਂ ਭਿੰਨਤਾਵਾਂ ਪ੍ਰਤੀ ਸਤਿਕਾਰ ਦਾ ਵਿਸ਼ਵ-ਵਿਆਪੀ ਨਜ਼ਰੀਆ ਪ੍ਰਤੱਖ ਹੈ:

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥*
*ਕਾਰਣ ਕਰਮ ਕਰੀਮ॥ ਕਿਰਪਾ ਧਾਰਿ ਰਹੀਮ॥*
*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਵਾਇ॥*
*ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥*
*ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥*
*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥*
*(ਪੰਨਾ ੮੮੫)*

ਪਰਮਾਤਮਾ ਨੂੰ ਜਾਣਨ ਦਾ ਭੇਦ 'ਜਿਨਿ ਹੁਕਮੁ ਪਛਾਤਾ' ਤੁਕ ਦੁਆਰਾ ਗੁਰੂ

ਸਾਹਿਬ ਨੇ ਸਾਡੇ ਸਾਹਮਣੇ ਰੱਖ ਦਿੱਤਾ ਹੈ ਅਤੇ 'ਹੁਕਮ' ਦੀ ਪਛਾਣ ਕਿਸੇ ਵਿਅਕਤੀ ਵਿਸ਼ੇਸ਼ ਤਕ ਸੀਮਿਤ ਨਹੀਂ ਹੈ। ਕੋਈ ਵਿਸ਼ੇਸ਼ ਪਰਮਾਤਮਾ ਦਾ ਨਾਮ, ਧਾਰਮਿਕ ਗ੍ਰੰਥ ਜਾਂ ਪੂਜਾ-ਪਾਠ ਦੀ ਵਿਧੀ ਪਰਮਾਤਮਾ ਦੇ ਮਿਲਣ ਵਿਚ ਰੁਕਾਵਟ ਨਹੀਂ ਹੈ। ਸੰਸਾਰ ਵਿਚ ਬਹੁਤ ਸਾਰੇ ਧਰਮ ਅਜਿਹੇ ਸੰਦੇਸ਼ ਦਾ ਪ੍ਰਚਾਰ ਕਰਦੇ ਹਨ ਜਿਸ ਅਨੁਸਾਰ, ਚੰਗਾ ਇਨਸਾਨ ਬਣ ਕੇ ਪਰਮਾਤਮਾ ਦੀ ਭਗਤੀ ਦੁਆਰਾ ਸਵਰਗ ਲੋਕ ਦੀ ਪ੍ਰਾਪਤੀ ਦਾ ਹੱਕ ਕੁਝ ਕੁ ਚੋਣਵੇਂ ਲੋਕਾਂ ਨੂੰ ਹੀ ਪ੍ਰਾਪਤ ਹੈ। ਜੋ ਲੋਕ ਉਸ ਧਰਮ ਤੋਂ ਬਾਹਰ ਹਨ ਜਾਂ ਜੋ ਲੋਕ ਉਸ ਧਰਮ ਦੀ ਸਿੱਖਿਆ ਨੂੰ ਨਹੀਂ ਮੰਨਦੇ ਉਨ੍ਹਾਂ ਚੋਣਵੇਂ ਲੋਕਾਂ ਦੀ ਆਪ ਘੜੀ ਵਿਚਾਰ ਦੇ ਮੁਤਾਬਕ ਉਹ ਪਰਮਾਤਮਾ ਦੀ ਅਜਿਹੀ ਬਖ਼ਸ਼ਿਸ਼ ਦੇ ਕਾਬਲ ਨਹੀਂ ਹਨ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਧਾਰਮਿਕ ਸਿੱਖਿਆ ਅਜਿਹੀ ਹੈ ਕਿ ਇਹ ਇਸ ਸੰਸਾਰ ਵਿਚ ਵੱਸਦੇ ਸਾਰੇ ਇਨਸਾਨਾਂ ਨੂੰ ਬਰਾਬਰ ਸਮਝ ਕੇ ਉਨ੍ਹਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਦੱਸਦੀ ਹੈ। ਇਸ ਪ੍ਰਾਪਤੀ ਲਈ ਜੋ ਸ਼ਰਤ ਜਾਂ ਯੋਗਤਾ ਹੈ ਉਹ ਸਭ ਲਈ ਬਰਾਬਰ ਹੈ, ਕਿਸੇ ਨੂੰ ਵੀ ਵਿਸ਼ੇਸ਼ ਛੋਟ ਨਹੀਂ ਹੈ। ਗੁਰਬਾਣੀ ਨਾਮ-ਸਿਮਰਨ 'ਤੇ ਜ਼ੋਰ ਦਿੰਦੀ ਹੈ ਪਰ ਨਾਮ-ਵਿਸ਼ੇਸ਼ 'ਤੇ ਨਹੀਂ।" ਗੁਰਬਾਣੀ ਵਿਚ ਫੁਰਮਾਇਆ ਹੈ:

*ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥*

*(ਪੰਨਾ ੭੪੭)*

ਇਸ ਸੰਦਰਭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀ ਬਾਣੀ ਵਿਚ 'ਮਾਨਸ ਕੀ ਜਾਤ ਸਬੈ ਏਕੈ' ਦੇ ਸੰਦੇਸ਼ ਦੁਆਰਾ ਵਿਸ਼ਵ-ਭਾਈਚਾਰੇ ਦੇ ਦ੍ਰਿਸ਼ਟੀਕੋਣ ਨੂੰ ਬਲ ਦਿੱਤਾ ਹੈ। ਦਸਮੇਸ਼ ਪਿਤਾ ਜੀ ਦਾ 'ਅਕਾਲ ਉਸਤਤਿ' 'ਚ ਫੁਰਮਾਨ ਹੈ:

*ਕੋਈ ਭਯੋ ਮੁੰਡੀਆ ਕੋਈ ਜੋਗੀ ਭਯੋ; ਕੋਊ ਬ੍ਰਹਮਚਾਰੀ,ਕੋਈ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸਾਫ਼ੀ, ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ॥*

ਗੁਰਬਾਣੀ ਵਿਚ ਸਾਰੇ ਧਰਮਾਂ ਦੇ ਲੋਕਾਂ ਨੂੰ ਆਪਣੇ-ਆਪਣੇ ਧਰਮ ਦੇ ਦਰਸਾਏ ਅਸੂਲਾਂ 'ਤੇ ਚੱਲਣ ਦੀ ਪ੍ਰੇਰਨਾ ਦਿੱਤੀ ਗਈ ਹੈ। ਉਂਞ ਵੀ ਸਿੱਖਾਂ ਦੇ ਧਾਰਮਿਕ ਸਥਾਨਾਂ ਅਤੇ ਧਾਰਮਿਕ ਸਮਾਰੋਹਾਂ ਵਿਚ ਜਾਣ ਲਈ ਕੋਈ ਰੋਕ-ਟੋਕ ਨਹੀਂ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਅਨੂਠੀ ਮਿਸਾਲ ਸੰਸਾਰ ਦੇ ਸਾਹਮਣੇ ਹੈ ਜਿਸ ਦੀ ਨੀਂਹ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੂਫੀ ਫਕੀਰ ਸਾਂਈਂ ਮੀਆਂ ਮੀਰ ਜੀ ਤੋਂ ਰਖਵਾਈ ਸੀ ਅਤੇ ਇਸ ਦੇ ਚਾਰ ਦਰਵਾਜ਼ੇ ਚਾਰੇ ਦਿਸ਼ਾਵਾਂ ਭਾਵ ਵਿਸ਼ਵ-ਭਰ ਤੋਂ ਆਉਣ ਵਾਲੇ ਹਰ ਪ੍ਰਾਣੀ-ਮਾਤਰ (ਬ਼ਗੈਰ ਕਿਸੇ ਭੇਦ-ਭਾਵ ਦੇ) ਲਈ ਖੁੱਲ੍ਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮੁੱਚੀ ਮਨੁੱਖਤਾ ਨੂੰ ਧਾਰਮਿਕ ਅਗਵਾਈ ਦੇਣ ਲਈ 'ਧਰਮ' ਦੀ ਇਕ ਸੰਪੂਰਨ, ਸਰਬ-ਕਾਲਿਕ, ਸਰਬ-ਭੌਮਿਕ ਤੇ ਸਾਰਿਆਂ 'ਤੇ ਲਾਗੂ ਹੋਣ ਵਾਲੀ ਪਰਿਭਾਸ਼ਾ ਦਿੱਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

'ਧਰਮ' ਨੂੰ 'ਸਚੁ ਧਰਮੁ' ਦਾ ਨਾਂ ਦਿੱਤਾ ਹੈ। 'ਧਰਮ' ਦੀ ਏਕਤਾ ਤੇ ਸਦੀਵਤਾ ਨੂੰ ਪ੍ਰਵਾਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਧਰਮ' ਨੂੰ ਨਵੇਂ ਸੰਦਰਭ ਵਿਚ ਪਰਿਭਾਸ਼ਿਤ ਕੀਤਾ ਜੋ ਸਦੀਵ ਕਾਲ ਲਈ ਪ੍ਰਮਾਣਿਕ ਹੈ। ਧਰਮ ਇੱਕੋ ਹੈ ਤੇ ਸਦੀਵੀ ਹੈ ਜਿਸ ਦੇ ਮੁੱਲ ਬਿਨਾਂ ਕਿਸੇ ਤਬਦੀਲੀ ਦੇ ਹਰ ਇਕ ਜੁੱਗ ਵਿਚ ਇੱਕੋ ਜਹੇ ਰਹਿੰਦੇ ਹਨ। ਧਰਮ ਆਪਣੇ ਨਿਰੋਲ ਰੂਪ ਵਿਚ ਸਦਾ ਅਟੱਲ ਹੈ। 'ਧਰਮ' ਕੋਈ ਅਸਥਾਈ ਵਸਤੂ ਨਹੀਂ ਹੈ, ਸਗੋਂ ਹਮੇਸ਼ਾਂ ਰਹਿਣ ਵਾਲਾ ਸਿਧਾਂਤ ਹੈ ਜੋ ਓਦੋਂ ਤਕ ਮੌਜੂਦ ਰਹੇਗਾ ਜਦੋਂ ਤਕ ਵਿਸ਼ਵ ਕਾਇਮ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥*

*(ਪੰਨਾ ੧੧੮੮)*

ਇਸ ਸੰਦਰਭ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਮੋਲਕ ਬਚਨ ਹਨ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

*( ਪੰਨਾ ੨੬੬)*

ਅਰਥਾਤ ਸਭਨਾਂ ਧਰਮਾਂ ਤੋਂ ਸ੍ਰੇਸ਼ਟ ਧਰਮ ਉਹ ਹੈ ਜਿਸ ਵਿਚ ਅਕਾਲ ਪੁਰਖ ਦਾ ਨਾਮ ਜਪਦਿਆਂ ਹੋਇਆਂ ਮਨੁੱਖ-ਮਾਤਰ ਦੀ ਸੇਵਾ ਲਈ ਕਰਮ ਕੀਤੇ ਜਾਣ।'ਧਰਮ' ਦੀ ਉਪਰੋਕਤ ਪਰਿਭਾਸ਼ਾ ਅਨੁਸਾਰ ਪ੍ਰਾਣੀਆਂ ਨੇ ਧਰਮ ਦੇ ਦੋ ਮੁੱਖ ਪੱਖ ਸਿਮਰਨ ਤੇ ਸੇਵਾ ਆਪਣੇ ਜੀਵਨ ਵਿਚ ਅਪਣਾਉਣੇ ਹਨ। ਸਿਮਰਨ ਤੇ ਸੇਵਾ ਸਿੱਖ ਧਰਮ ਦੇ ਬੁਨਿਆਦੀ ਅਸੂਲ ਜਾਂ ਥੰਮ੍ਹ ਮੰਨੇ ਗਏ ਹਨ, ਜਿਨ੍ਹਾਂ 'ਤੇ ਸਿੱਖ ਧਰਮ-ਚਿੰਤਨ ਦੀ ਉਸਾਰੀ ਹੋਈ ਹੈ। ਜਦੋਂ ਅਕਾਲ ਪੁਰਖ ਦਾ ਨਾਮ ਜਪਦਿਆਂ ਹੋਇਆਂ ਨਾਮ ਜਪਣ ਵਾਲੇ ਦੇ ਹਿਰਦੇ ਵਿਚ ਨਾਮੀ ਨਾਲ ਪਿਆਰ ਉਤਪੰਨ ਹੋ ਜਾਂਦਾ ਹੈ ਤਾਂ ਉਸ ਨੂੰ ਹਰ ਪ੍ਰਾਣੀ-ਮਾਤਰ ਵਿਚ ਉਸੇ ਦੀ ਜੋਤਿ ਨਜ਼ਰ ਆਉਂਦੀ ਹੈ। ਫਿਰ ਉਸ ਦੁਆਰਾ ਕੀਤੇ ਕਾਰਜਾਂ ਵਿਚ ਵੀ ਪ੍ਰੇਮ-ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ ਕਿਉਂਕਿ ਉਹ ਮਨੁੱਖ-ਮਾਤਰ ਦੀ ਸੇਵਾ ਵਿਚ ਤਨੋਂ-ਮਨੋਂ ਜੁੱਟ ਜਾਂਦਾ ਹੈ। ਵਰਤਮਾਨ ਯੁੱਗ ਵਿਚ ਇਸ ਅੰਤਰ-ਦ੍ਰਿਸ਼ਟੀ ਦੀ ਲੋੜ ਹੈ।

ਨਿਰਸੰਦੇਹ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰੂਪਤ 'ਸਚੁ ਧਰਮੁ' ਦੀ ਪਰਿਭਾਸ਼ਾ ਕਿਸੇ ਸੰਪ੍ਰਦਾਇਕ ਧਰਮ, ਕੌਮ ਸਮੇਂ ਜਾਂ ਵਿਸ਼ੇਸ਼ ਸਥਾਨ ਤਕ ਸੀਮਿਤ ਨਹੀਂ ਹੈ ਸਗੋਂ ਵਿਸ਼ਵ ਦੇ ਹਰ ਪ੍ਰਾਣੀ ਲਈ ਸਦੀਵ ਕਾਲ ਲਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਰਮ ਅਤੇ ਸਦਾਚਾਰ ਦਾ ਅਨਿੱਖੜਵਾਂ ਸੰਬੰਧ ਦਰਸਾਇਆ ਗਿਆ ਹੈ ਤੇ ਮਨੁੱਖੀ ਚਰਿੱਤਰ ਦੇ ਵਿਕਾਸ ਨੂੰ ਸਰਬ-ਉੱਚ ਮਹਤੱਤਾ ਦਿੱਤੀ ਗਈ ਹੈ। 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਦੇ ਫ਼ੁਰਮਾਨ ਅਨੁਸਾਰ ਬੇਸ਼ੱਕ ਸੱਚ ਦਾ ਗਿਆਨ ਬਹੁਤ ਉੱਚਾ ਆਦਰਸ਼ ਹੈ ਪਰ ਇਸ ਗਿਆਨ ਨੂੰ ਜੀਵਨ ਵਿਚ ਢਾਲਣਾ ਭਾਵ ਸੱਚ-ਆਚਾਰ ਦਾ ਧਾਰਨੀ ਹੋਣਾ ਇਸ ਤੋਂ ਵੀ ਉਚੇਰਾ

ਹੈ। ਜੋ ਵਿਅਕਤੀ ਸਦਾਚਾਰੀ ਨਹੀਂ ਉਹ ਧਰਮੀ ਹੋ ਹੀ ਨਹੀਂ ਸਕਦਾ ਕਿਉਂਕਿ ਧਰਮ ਦਾ ਵਿਹਾਰਿਕ ਪਹਿਲੂ ਸਦਾਚਾਰ ਹੋਣ ਕਾਰਨ ਮਨੁੱਖ ਦੀ ਸਦਾਚਾਰਕ ਉੱਤਮਤਾ ਨੂੰ ਉਸ ਦੀ ਅਧਿਆਤਮਿਕ ਯੋਗਤਾ ਦੀ ਲਾਜ਼ਮੀ ਸ਼ਰਤ ਪ੍ਰਵਾਨ ਕੀਤਾ ਗਿਆ ਹੈ। ਗੁਰਬਾਣੀ ਵਿਚ ਮਨੁੱਖ ਨੂੰ ਆਪਣੇ ਉਦੇਸ਼ ਦੀ ਪ੍ਰਾਪਤੀ ਕਰਨ ਲਈ ਸਤਿ, ਸੰਤੋਖ, ਦਇਆ, ਗਿਆਨ, ਨਿਮਰਤਾ, ਮਿੱਠਤ, ਸਹਿਨਸ਼ੀਲਤਾ, ਨਿਰਮਲਤਾ, ਪਰਉਪਕਾਰ, ਨਿਰਭੈਤਾ, ਨਿਰਵੈਰਤਾ ਆਦਿ ਸਦਗੁਣਾਂ ਨੂੰ ਅਪਣਾਉਣ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨਿੰਦਿਆ, ਈਰਖਾ, ਝੂਠ ਆਦਿ ਔਗੁਣਾਂ ਦਾ ਤਿਆਗ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਗੁਰਵਾਕ ਹੈ:

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *( ਪੰਨਾ ੭੬੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਰਕ 'ਤੇ ਅਧਾਰਿਤ ਨਿਯਮਾਵਲੀ ਅੰਕਿਤ ਹੈ ਜਿਸ ਨੂੰ ਅਪਣਾ ਕੇ ਸਮੁੱਚੀ ਮਨੁੱਖ ਜਾਤੀ ਵਹਿਮਾਂ-ਭਰਮਾਂ ਦੇ ਜਾਲ ਵਿੱਚੋਂ ਨਿਕਲ ਸਕਦੀ ਹੈ। ਗੁਰਬਾਣੀ ਸੇਧ ਦਿੰਦੀ ਹੈ ਕਿ ਜਾਤ-ਪਾਤ, ਛੂਤ-ਛਾਤ, ਜੰਤ੍ਰ-ਮੰਤ੍ਰ-ਤੰਤ੍ਰ, ਸ਼ਗਨ, ਤਿੱਥ, ਮਹੂਰਤ, ਗ੍ਰਹਿ, ਰਾਸ਼ੀ, ਸ਼ਰਾਧ, ਪਿਤਰ, ਪਿੰਡ, ਪੱਤਲ, ਦੀਵਾ, ਕਿਰਿਆ-ਕਰਮ, ਹੋਮ, ਜੱਗ, ਤਰਪਣ, ਸਿਖਾ ਸੂਤ, ਭੱਦਣ, ਸੂਤਕ-ਪਾਤਕ, ਵਰਤ, ਤਿਲਕ, ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ ਪੂਜਾ ਆਦਿ ਭਰਮ-ਰੂਪ ਫਜ਼ੂਲ ਕਰਮਾਂ ਉੱਤੇ ਨਿਸਚਾ ਨਹੀਂ ਕਰਨਾ। ਅਜਿਹੀ ਵਿਗਿਆਨਿਕ ਦ੍ਰਿਸ਼ਟੀ ਅੱਜ ਦੇ ਅਗਾਂਹਵਧੂ ਮਨੁੱਖ ਨੂੰ ਲੋੜੀਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਨੂੰ 'ਅਣਖ, ਸਵੈਮਾਣ ਅਤੇ ਆਜ਼ਾਦੀ ਨਾਲ ਜੀਊਣ' ਦਾ ਸੰਦੇਸ਼ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁਗਲਾਂ ਦੇ ਹੱਥੋਂ ਭਾਰਤੀਆਂ ਦੀ ਬੇਪਤੀ ਦੇ ਕਾਂਡ ਨੂੰ ਵੇਖਿਆ ਤੇ ਆਪਣੀ ਬਾਣੀ ਵਿਚ ਉਸ ਦਾ ਜ਼ਿਕਰ ਕਰਦਿਆਂ ਪਰਮਾਤਮਾ ਨਾਲ ਗਿਲਾ ਕੀਤਾ ਕਿ 'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥' ਗੁਰੂ ਜੀ ਨੇ ਗ਼ੁਲਾਮੀ ਦੇ ਜੀਵਨ ਨੂੰ ਧਿਰਕਾਰ ਪਾਈ ਹੈ ਕਿਉਂਕਿ ਗ਼ੁਲਾਮ ਦੀ ਕੋਈ ਇੱਜ਼ਤ ਨਹੀਂ ਰਹਿੰਦੀ ਤੇ ਉਸ ਦਾ ਖਾਣਾ-ਪੀਣਾ ਵੀ ਹਰਾਮ ਹੋ ਜਾਂਦਾ ਹੈ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਸ਼ੇਖ਼ ਫਰੀਦ ਜੀ ਤਾਂ ਪਰਾਧੀਨਤਾ ਵਾਲੇ ਜੀਵਨ ਦੀ ਥਾਂ ਰੱਬ ਤੋਂ ਮੌਤ ਮੰਗਦੇ ਹਨ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਪੰਨਾ ੧੩੮੦)*

ਇਸੇ ਲਈ ਗੁਰਬਾਣੀ ਵਿਚ 'ਪਤਿ ਵਿਣੁ ਪੂਜਾ' ਨੂੰ ਵੀ ਨਿਰਾਰਥਕ ਕਿਹਾ ਹੈ ਤੇ ਮਨੁੱਖ ਨੂੰ ਇੱਜ਼ਤ ਤੇ ਗ਼ੈਰਤ ਨਾਲ ਜੀਵਨ ਜਿਊਣ ਦੀ ਪ੍ਰੇਰਨਾ ਦਿੱਤੀ ਗਈ

ਹੈ। 'ਆਪ ਜੀਓ ਤੇ ਦੂਜਿਆਂ ਨੂੰ ਜਿਊਣ ਦਿਓ' ਦਾ ਨਾਹਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਲੱਗਭਗ ਤਿੰਨ ਸਦੀਆਂ ਪਹਿਲਾਂ ਹੀ ਦੇ ਦਿੱਤਾ ਸੀ ਭਾਵ ਨਾ ਕਿਸੇ ਨੂੰ ਡਰਾਓ ਤੇ ਨਾ ਹੀ ਕਿਸੇ ਤੋਂ ਡਰੋ :

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ (ਪੰਨਾ ੧੪੨੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਲੁੱਟ-ਖਸੁੱਟ ਕਰਨ ਤੇ ਪਰਾਇਆ ਹੱਕ ਖੋਹਣ ਤੋਂ ਵਰਜਦਾ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ (ਪੰਨਾ ੧੪੧)*

ਗੁਰਬਾਣੀ ਅਨੁਸਾਰ ਕਿਸੇ ਦਾ ਹੱਕ ਮਾਰਨਾ ਸਾਰਿਆਂ ਲਈ ਮਹਾਂ-ਪਾਪ ਹੈ। ਇਸ ਦੀ ਥਾਂ 'ਤੇ ਹੱਕ-ਹਲਾਲ ਤੇ ਮਿਹਨਤ ਦੀ ਕਮਾਈ ਕਰਨ ਭਾਵ ਕਿਰਤ ਕਰਨ ਨੂੰ ਉੱਚਾ ਦਰਜਾ ਦਿੱਤਾ ਹੈ ਅਤੇ ਵਿਹਲੇ ਰਹਿਣ ਤੇ ਮੰਗ ਕੇ ਖਾਣ ਦੀ ਵੀ ਨਿਖੇਧੀ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਦੇ ਬ੍ਰਹਮ-ਭੋਜ ਨੂੰ ਛੱਡ ਕੇ ਭਾਈ ਲਾਲੋ ਜੀ ਦੀ ਕੋਧਰੇ ਦੀ ਰੋਟੀ ਖਾਧੀ ਸੀ ਕਿਉਂਕਿ ਉਸ ਨੇ ਦਸਾਂ ਨਹੁੰਆਂ ਦੀ ਕਮਾਈ ਕਰ ਕੇ ਭੋਜਨ ਤਿਆਰ ਕੀਤਾ ਸੀ।

ਕਿਰਤ ਕਰਨ, ਨਾਮ ਜਪਣ ਦੇ ਨਾਲ ਵੰਡ ਕੇ ਛਕਣ ਦਾ ਸਿਧਾਂਤ ਵੀ ਤਿੰਨ ਸੁਨਹਿਰੀ ਅਸੂਲਾਂ ਵਿਚ ਸ਼ਾਮਲ ਹੈ। ਕਿਰਤ-ਕਮਾਈ ਦੁਆਰਾ ਧਨ ਕਮਾ ਕੇ ਆਪਣਾ ਨਿਰਬਾਹ ਕਰਨਾ ਹੈ ਤੇ ਨਾਲ ਹੀ ਲੋੜਵੰਦਾਂ ਨਾਲ ਵੰਡ ਕੇ ਛਕਣਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*- ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥(ਪੰਨਾ ੧੨੪੫)*

*- ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ (ਪੰਨਾ ੪੭੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ਵ-ਵਿਆਪੀ ਸਮੱਸਿਆਵਾਂ ਦੇ ਹੱਲ ਲਈ ਆਪਸੀ ਵਿਚਾਰ-ਵਟਾਂਦਰੇ ਦਾ ਰਾਹ ਸੁਝਾਇਆ ਗਿਆ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ (ਪੰਨਾ ੧੧੮੫)*

ਅੱਜ ਸੰਸਾਰ ਵਿਚ ਵੱਖ-ਵੱਖ ਦੇਸ਼ਾਂ ਦੇ ਸੂਝਵਾਨ ਲੋਕਾਂ ਦੁਆਰਾ ਸ਼ਾਂਤੀ ਨਾਲ ਮਿਲ-ਬੈਠ ਕੇ ਸਮੱਸਿਆਵਾਂ ਨੂੰ ਸੁਲਝਾਉਣ ਦੀ ਗੱਲ ਕੀਤੀ ਜਾ ਰਹੀ ਹੈ ਪਰ ਅੱਜ ਤੋਂ ਲੱਗਭਗ ੫੦੦ ਸਾਲ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਸਿੱਧਾਂ, ਜੋਗੀਆਂ, ਪੰਡਤਾਂ, ਮੁੱਲਾਂ-ਮੁਲਾਣਿਆਂ, ਵੈਸ਼ਨਵ ਭਗਤਾਂ ਤੇ ਹੋਰ ਧਾਰਮਿਕ ਆਗੂਆਂ ਨਾਲ ਅੰਤਰ-ਧਰਮ ਸੰਵਾਦ ਨੂੰ ਵਿਸ਼ੇਸ਼ ਸਥਾਨ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀਆਂ, ਵਿਸ਼ੇਸ਼ ਤੌਰ 'ਤੇ 'ਸਿਧ ਗੋਸਟਿ' ਤੋਂ ਇਸ ਦਾ ਬਹੁਤ ਉੱਘੜਵਾਂ ਪ੍ਰਮਾਣ ਮਿਲਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀ ਨੂੰ ਸਤਿਕਾਰਮਈ ਸ਼ਬਦਾਂ ਵਿਚ

'ਜਗਤ-ਜਨਨੀ' ਕਹਿ ਕੇ ਨਿਵਾਜਿਆ ਗਿਆ ਹੈ। ਇਤਿਹਾਸ ਗਵਾਹ ਹੈ ਕਿ ਸਮੁੱਚੇ ਸੰਸਾਰ ਵਿਚ ਸਦੀਆਂ ਤੋਂ ਪੁਰਸ਼ ਨੇ ਇਸਤਰੀ ਨੂੰ ਆਪਣੇ ਅਧੀਨ ਰੱਖਣ ਦਾ ਯਤਨ ਕੀਤਾ ਹੈ ਅਤੇ ਇਸ ਨੂੰ ਸੁਤੰਤਰ ਜੀਵਨ ਜੀਊਣ ਦੀ ਖੁੱਲ੍ਹ ਨਹੀਂ ਮਿਲੀ। ਇਸ ਪੱਖ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੇ ਗੁਰੂ-ਪੈਗ਼ੰਬਰ ਹੋਏ ਹਨ ਜਿਨ੍ਹਾਂ ਨੇ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ' ਸ਼ਬਦਾਂ ਦੁਆਰਾ ਇਸਤਰੀ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਦੇ ਪ੍ਰਚਾਰ ਹਿਤ ਇਸਤਰੀਆਂ ਨੂੰ ਪ੍ਰਚਾਰਕ ਹੋਣ ਦੀ ਉਪਾਧੀ ਬਖਸ਼ੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਸਮੇਂ ਮਾਤਾ ਸਾਹਿਬ ਕੌਰ ਜੀ ਦੀ ਸ਼ਮੂਲੀਅਤ ਕਰਵਾ ਕੇ ਖਾਲਸੇ ਦੀ ਮਾਤਾ ਹੋਣ ਦਾ ਮਾਣ ਬਖਸ਼ਿਆ। ਸਿੱਟੇ ਵਜੋਂ ਸਿੱਖ ਇਤਿਹਾਸ ਸਿੱਖ ਮਰਦਾਂ ਦੇ ਨਾਲ ਸਿੱਖ ਬੀਬੀਆਂ ਦੇ ਅਨੇਕਾਂ ਕਾਰਨਾਮਿਆਂ ਨਾਲ ਭਰਿਆ ਹੋਇਆ ਹੈ ਜੋ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾ-ਸ੍ਰੋਤ ਹਨ।

ਸਿੱਖ ਗੁਰੂ ਸਾਹਿਬਾਨ ਨੇ ਭਾਈਚਾਰਕ ਏਕਤਾ ਦੇ ਸਿਧਾਂਤ ਨੂੰ ਅਮਲੀ ਰੂਪ ਦੇਣ ਲਈ ਸੰਗਤ ਤੇ ਪੰਗਤ ਦੋ ਸੰਸਥਾਵਾਂ ਕਾਇਮ ਕੀਤੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਨਵ ਭਰਾਤਰੀ-ਭਾਵ (Brotherhood of mankind), ਸਮਾਨਤਾ ਜਾਂ ਬਰਾਬਰੀ (Equality) ਤੇ ਸਾਂਝੀਵਾਲਤਾ ਦੀ ਸਿਰਫ਼ ਗੱਲ ਹੀ ਨਹੀਂ ਕੀਤੀ ਗਈ ਸਗੋਂ ਜਾਤ-ਪਾਤ, ਊਚ-ਨੀਚ ਤੇ ਛੂਤ-ਛਾਤ ਨੂੰ ਜੜ੍ਹੋਂ ਪੁੱਟ ਕੇ ਸਮਾਨਤਾ ਤੇ ਭਰਾਤਰੀ-ਭਾਵ ਪੈਦਾ ਕਰਨ ਲਈ ਸਹਾਇਕ ਹੈ ਤੇ ਲੋਕ-ਰਾਜੀ ਭਾਵਨਾ ਪੈਦਾ ਕਰਕੇ ਸ਼੍ਰੇਣੀ-ਰਹਿਤ ਲੋਕ-ਰਾਜੀ ਸਮਾਜ (a classless democratic society) ਦੀ ਉਸਾਰੀ ਕਰਦੀ ਹੈ ਜਿੱਥੇ ਵਿਅਕਤੀਗਤ ਹਿੱਤਾਂ ਨੂੰ ਤਿਆਗ ਕੇ ਸਮੂਹ ਬਾਰੇ ਸੋਚਿਆ ਜਾਂਦਾ ਹੈ। ਜਦੋਂ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜਦੇ ਹਨ ਤਾਂ ਸੰਗਤ ਬਣ ਜਾਂਦੀ ਹੈ। ਇੱਥੇ ਸਾਰੇ ਬਰਾਬਰ ਹੁੰਦੇ ਹਨ। ਸੰਗਤ ਵਿਚ ਮਨੁੱਖੀ ਏਕਤਾ ਤੇ ਸਾਂਝੀਵਾਲਤਾ ਦੇ ਦਰਸ਼ਨ ਹੁੰਦੇ ਹਨ ਅਤੇ ਜਦੋਂ ਸਾਰੇ ਬਿਨਾਂ ਕਿਸੇ ਭੇਦ-ਭਾਵ ਦੇ, ਭਾਵੇਂ ਉਹ ਰਾਜਾ ਹੈ ਜਾਂ ਰੰਕ, ਪੰਗਤ ਵਿਚ ਬੈਠ ਕੇ ਲੰਗਰ ਛਕਦੇ ਹਨ ਤਾਂ ਇੱਥੇ ਵਿਸ਼ਵ ਭਾਈਚਾਰੇ ਦਾ ਨਜ਼ਾਰਾ ਪ੍ਰਤੱਖ ਹੋ ਜਾਂਦਾ ਹੈ। ਨਾ ਕੇਵਲ ਪੰਜਾਬ ਜਾਂ ਭਾਰਤ ਸਗੋਂ ਵਿਸ਼ਵ-ਭਰ ਵਿਚ ਗੁਰਪੁਰਬ ਮਨਾ ਰਹੀਆਂ ਸਿੱਖ ਸੰਗਤਾਂ ਦੇ ਇਸ ਨਜ਼ਾਰੇ ਦਾ ਦੀਦਾਰ ਜਦੋਂ ਅਸੀਂ ਆਪਣੀਆਂ ਅੱਖਾਂ ਰਾਹੀਂ ਜਾਂ ਸੰਚਾਰ-ਮਾਧਿਅਮਾਂ ਦੁਆਰਾ ਕਰਦੇ ਹਾਂ ਤਾਂ ਸੁਭਾਵਿਕ ਹੀ ਸਾਰਿਆਂ ਦੇ ਮੂੰਹੋਂ 'ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ! ਵਾਹ ਤੇਰੀ ਸਿੱਖੀ!' ਨਿਕਲਦਾ ਹੈ। ਇਸ ਤਰ੍ਹਾਂ ਵਿਸ਼ਵ-ਭਾਈਚਾਰੇ ਦਾ ਸੰਦੇਸ਼ ਸੰਸਾਰ ਭਰ ਵਿਚ ਜਾਂਦਾ ਹੈ ਤੇ ਹੋਰ ਧਰਮਾਂ ਦੇ ਲੋਕ ਵੀ ਇਸ ਤੋਂ ਪ੍ਰਭਾਵਿਤ ਹੁੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਨੂੰ ਮੰਨਦਿਆਂ ਹੋਇਆਂ ਹਰ ਇਕ ਸਿੱਖ ਸਵੇਰੇ-ਸ਼ਾਮ ਅਰਦਾਸ ਦੇ ਸਮੇਂ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ

ਦਾ ਭਲਾ' ਕਹਿ ਕੇ ਪਰਮਾਤਮਾ ਤੋਂ ਸਮੁੱਚੀ ਮਨੁੱਖਤਾ ਦਾ ਭਲਾ ਮੰਗਦਾ ਹੈ। ਇਹ ਸੇਧ ਗੁਰਬਾਣੀ ਵਿਚ ਅੰਕਿਤ ਹੇਠ ਲਿਖੀਆਂ ਬੇਨਤੀਆਂ ਤੋਂ ਮਿਲਦੀ ਹੈ ਜੋ ਅਕਾਲ ਪੁਰਖ ਅੱਗੇ ਕੀਤੀਆਂ ਗਈਆਂ ਹਨ:

*– ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*
*– ਸਭੇ ਜੀਅ ਸਮਾਲਿ ਆਪਣੀ ਮਿਹਰ ਕਰ॥*
*ਅਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਇਨ੍ਹਾਂ ਤੁਕਾਂ ਵਿਚ ਕੇਵਲ ਸਿੱਖਾਂ, ਪੰਜਾਬੀਆਂ ਜਾਂ ਭਾਰਤੀਆਂ ਦੀ ਹੀ ਰੱਖਿਆ ਤੇ ਪ੍ਰਤੀਪਾਲਣਾ ਲਈ ਬੇਨਤੀਆਂ ਨਹੀਂ ਕੀਤੀਆਂ ਗਈਆਂ ਸਗੋਂ ਸਮੁੱਚੇ ਵਿਸ਼ਵ ਦੇ ਭਲੇ ਤੇ ਚੜ੍ਹਦੀ ਕਲਾ ਲਈ ਹਨ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਿਸ਼ਨ ਹੀ'ਸਭਸੈ ਲਏ ਮਿਲਾਇ' ਵਾਲਾ ਹੈ।

ਨਾ ਕੇਵਲ ਸਿੱਖਾਂ ਨੇ ਹੀ ਸਗੋਂ ਪੂਰਬ ਤੇ ਪੱਛਮ ਦੇ ਮਹਾਨ ਦਾਰਸ਼ਨਿਕਾਂ ਤੇ ਸੂਝਵਾਨ ਵਿਦਵਾਨਾਂ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਿਐਨ ਉਪਰੰਤ ਪ੍ਰਵਾਨ ਕੀਤਾ ਹੈ ਕਿ ਇਸ ਮਹਾਨ ਗ੍ਰੰਥ ਦਾ ਵਿਸ਼ਵ-ਭਾਈਚਾਰੇ ਦਾ ਸੰਦੇਸ਼ ਸਮੁੱਚੀ ਮਨੁੱਖਤਾ ਲਈ ਸਦੀਵੀ ਤੌਰ 'ਤੇ ਕਲਿਆਣਕਾਰੀ ਹੈ। ਉਨ੍ਹਾਂ ਵਿੱਚੋਂ ਕੁਝ ਦੇ ਵਿਚਾਰ ਇਸ ਤਰ੍ਹਾਂ ਹਨ:-

ਡਾ. ਰਾਧਾਕ੍ਰਿਸ਼ਨਨ ਲਿਖਦੇ ਹਨ, 'ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਨਾਵਾਂ ਦਾ ਸਮੂਹ ਹੈ, ਨਿੱਜੀ ਤੌਰ 'ਤੇ ਰੱਬ ਨੂੰ ਪਛਾਨਣ ਦਾ ਪ੍ਰਗਟਾਵਾ ਹੈ ਅਤੇ ਦੈਵੀ ਗਿਆਨ ਦੇ ਵਿਸਮਾਦੀ ਸ਼ਬਦ ਹਨ। ਇਸ ਵਿਚ ਜੋ ਅਨੁਭਵ ਦੀ ਨਵੀਨਤਾ ਅਤੇ ਅਨਿੰਨ ਸ਼ਰਧਾ ਦੇ ਰੂਪ ਵਿਚ ਸਦੀਵੀ ਸੱਚਾਈ ਦਾ ਸੰਦੇਸ਼ ਵਿਦਮਾਨ ਹੈ, ਉਸ ਨੂੰ ਸਾਗਰ ਤੇ ਪਰਬਤ ਵੀ ਸੰਸਾਰ ਵਿਚ ਫੈਲਣ ਲਈ ਰਾਹ ਦੇਣਗੇ।'

ਸ੍ਰੀਮਤੀ ਪਰਲ ਬੱਕ ਸੰਸਾਰ ਦੇ ਹੋਰ ਧਾਰਮਿਕ ਗ੍ਰੰਥਾਂ ਦੇ ਅਧਿਐਨ ਉਪਰੰਤ ਲਿਖਦੀ ਹੈ, 'ਆਦਿ ਗ੍ਰੰਥ ਦੇ ਸ਼ਬਦ ਮਨੁੱਖ ਦੀ ਨਿਆਸਰਾਪਨ, ਉਸ ਦੀ ਅਭਿਲਾਸ਼ਾ, ਉਸ ਦੀ ਪ੍ਰਬਲ ਸਿੱਕ, ਉਸ ਦੀ ਪਰਮਾਤਮਾ ਅੱਗੇ ਅਰਜੋਈ ਅਤੇ ਸਰਬ-ਸ਼ਕਤੀਮਾਨ ਪ੍ਰਭੂ ਨਾਲ ਇਕਸੁਰ ਹੋਣ ਲਈ ਉਸ ਦੀਆਂ ਪ੍ਰਬਲ ਇਛਾਵਾਂ ਨੂੰ ਪ੍ਰਗਟ ਕਰਦੇ ਹਨ। ਮੈਂ ਹੋਰ ਮਹਾਨ ਧਰਮਾਂ ਦੀਆਂ ਪੁਸਤਕਾਂ ਦਾ ਅਧਿਐਨ ਕੀਤਾ ਹੈ ਪਰ ਮੈਨੂੰ ਹੋਰ ਕਿਧਰੇ ਦਿਲ ਅਤੇ ਮਨ ਨੂੰ ਅਪੀਲ ਕਰਨ ਵਾਲੀ ਉਹ ਪ੍ਰਬਲ ਸ਼ਕਤੀ ਨਹੀਂ ਮਿਲੀ ਜੋ ਆਦਿ ਗ੍ਰੰਥ ਵਿਚ ਮਿਲੀ ਹੈ। ਇਹ ਮੈਨੂੰ ਜੀਵਨ ਅਤੇ ਮੌਤ ਸਮੇਂ ਤੇ ਅੰਨਤਤਾ, ਸੰਸਾਰੀ ਮਨੁੱਖਾਂ ਅਤੇ ਇਸ ਦੀਆਂ ਲੋੜਾਂ, ਰਹੱਸਵਾਦੀ ਮਨੁੱਖੀ ਆਤਮਾ ਅਤੇ ਇਸ ਦੀ ਸਿੱਕ, ਰੱਬ ਅਤੇ ਦੋਨਾਂ ਵਿਚਾਲੇ ਅਤੁੱਟ ਸੰਧੀ ਨੂੰ ਰੂਪਮਾਨ ਕਰਦੀ ਹੈ।'

ਐੱਚ.ਐੱਲ. ਬਰੈਡਸ਼ਾ ਨੇ ਸਿੱਖ ਧਰਮ ਨੂੰ ਵਰਤਮਾਨ ਸਾਇੰਸ ਤੇ ਸਪੇਸ ਯੁੱਗ ਦਾ ਧਰਮ ਮੰਨਦਿਆਂ ਹੋਇਆਂ ਇਸ ਵਿਚ ਹੀ ਸਮਸਤ ਸੰਸਾਰ ਦਾ ਕਲਿਆਣ

ਵੇਖਦਿਆਂ ਲਿਖਿਆ ਹੈ ਕਿ "...ਦੂਜੇ ਮੱਤ ਸੱਚਾਈ ਰੱਖਦੇ ਹਨ, ਪਰੰਤੂ ਸਿੱਖ ਮੱਤ ਭਰਪੂਰ ਸੱਚਾਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਹੀ ਇਕ ਐਸੀ ਵਿਸ਼ੇਸ਼ ਹਸਤੀ ਹਨ, ਜੋ ਇਹ ਦੱਸਦੇ ਹਨ ਕਿ ਸਾਡੀ ਧਰਤੀ ਤੋਂ ਬਿਨਾਂ ਹੋਰ ਵੀ ਧਰਤੀਆਂ ਤੇ ਮੰਡਲ ਆਦਿ ਹਨ... ਸੱਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ ਦਾ ਵਾਹਿਦ ਹੱਲ ਤੇ ਉਪਜੇ ਪ੍ਰਸ਼ਨਾਂ ਦਾ ਉੱਤਰ ਹੈ।"[੩]

ਸਾਧੂ ਟੀ. ਐੱਲ. ਵਾਸਵਾਨੀ ਦੇ ਸ਼ਬਦਾਂ ਵਿਚ: 'ਇਹ 'ਜਗਤ ਗ੍ਰੰਥ' ਹਨ ਜੋ ਜਗਤ ਆਤਮਾ ਵਿੱਚੋਂ ਫੁਟ ਵਹਿ ਨਿਕਲੇ ਹਨ । ਇਹ ਠੀਕ ਅਰਥਾਂ ਵਿਚ, ਸਮੂਹ ਮਨੁੱਖਤਾ ਦਾ ਇੱਕੋ-ਇੱਕ ਅਜਿਹਾ ਸਰਬ-ਸਾਂਝਾ ਤੇ ਸਰਬ-ਹਿਤਕਾਰੀ ਧਰਮ-ਗ੍ਰੰਥ ਹੈ। ਇਹ ਇਸ ਲਈ ਵੀ ਕਿ ਇਨ੍ਹਾਂ ਵਿਚ ਸੰਚਿਤ ਬਾਣੀ ਦਾ ਵਿਸ਼ਾ-ਵਸਤੂ ਵਿਸ਼ਵਾਰਥੀ, ਇਸ ਦਾ ਸੰਦੇਸ਼ ਸਰਬ-ਦੇਸੀ ਅਤੇ ਉਪਦੇਸ਼ ਸਰਬ-ਕਾਲੀ ਹੋਣ ਤੋਂ ਛੁੱਟ, ਸਰਬ-ਹਿਤਕਾਰੀ ਤੇ ਸਰਬ-ਕਲਿਆਣਕਾਰੀ ਵੀ ਹੈ।'[੪]

ਪ੍ਰੋ. ਟਾਇਨਬੀ ਲਿਖਦੇ ਹਨ ਕਿ 'ਆਦਿ ਗ੍ਰੰਥ ਮਨੁੱਖਤਾ ਦੇ ਸਾਂਝੇ ਅਧਿਆਤਮਿਕ ਖਜ਼ਾਨੇ ਦਾ ਭਾਗ ਹੈ । ਇਹ ਬੜੀ ਮਹੱਤਵਪੂਰਣ ਗੱਲ ਹੈ ਕਿ ਇਸ ਨੂੰ ਜਿੱਥੋਂ ਤੱਕ ਸੰਭਵ ਹੋ ਸਕੇ ਵੱਧ ਤੋਂ ਵੱਧ ਲੋਕਾਂ ਦੀ ਸਿੱਧੀ ਪਹੁੰਚ ਵਿਚ ਲਿਆਂਦਾ ਜਾਵੇ......ਆਉਣ ਵਾਲੇ ਧਾਰਮਿਕ ਵਾਦ-ਵਿਵਾਦਾਂ ਵਿਚ, ਸਿੱਖ ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਕੀ ਸੰਸਾਰ ਨੂੰ ਪ੍ਰਦਾਨ ਕਰਨ ਲਈ ਕੁਝ ਵਿਸ਼ੇਸ਼ ਗੱਲਾਂ ਪ੍ਰਾਪਤ ਹੋਣਗੀਆਂ।'[੫]

ਸਿਰੀ ਸਿਰੀ ਰਵੀ ਸ਼ੰਕਰ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ਵ-ਵਿਆਪਕ ਸਿੱਖਿਆ ਨੂੰ ਪ੍ਰਵਾਨ ਕਰਦਿਆਂ ਰਾਇ ਦਿੱਤੀ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਨਾ ਕੇਵਲ ਭਾਰਤ ਦੇਸ਼ ਸਗੋਂ ਸੰਸਾਰ-ਭਰ ਦੇ ਬੱਚਿਆਂ ਨੂੰ ਕਰਾਉਣਾ ਚਾਹੀਦਾ ਹੈ।'

ਸੱਚ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਨਵ-ਪਿਆਰ ਦਾ ਅਜਿਹਾ ਮੁਜੱਸਮਾ ਹਨ ਜਿਸ ਦੇ ਕੰਨਾਂ ਵਿਚ ਗੁਰਬਾਣੀ ਦੀ ਆਵਾਜ਼ ਪੈ ਜਾਂਦੀ ਹੈ, ਉਹ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿੰਦਾ ਤੇ ਇਸ ਦਾ ਸ਼ਰਧਾਲੂ ਬਣ ਜਾਂਦਾ ਹੈ।

ਉਦਾਹਰਣ ਦੇ ਤੌਰ 'ਤੇ ਕਈ ਸਾਲ ਹੋਏ ਮਿਸਰ ਦੇ ਪ੍ਰਧਾਨ 'ਨਾਸਰ' ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਹਾਜ਼ਰ ਹੋਏ ਤਾਂ ਉਨ੍ਹਾਂ ਦੇ ਕੰਨਾਂ ਵਿਚ 'ਮਿਹਰ ਮਸੀਤਿ ਸਿਦਕ ਮੁਸਲਾ ਹਕੁ ਹਲਾਲੁ ਕੁਰਾਣੁ' ਦੀ ਰਸ-ਭਿੰਨੀ ਗੁਰਬਾਣੀ ਦੀ ਸੱਦ ਪਈ ਤਾਂ ਉਨ੍ਹਾਂ ਦੀ ਜ਼ੁਬਾਨ ਤੋਂ ਇਕਦਮ ਨਿਕਲਿਆ, "ਯੇਹ ਤੋ ਹਮਾਰੇ ਰਸੂਲ ਕਾ ਪੈਗ਼ਾਮ ਹੈ।" ਉਸ ਨੇ ਬੜੇ ਅਦਬ ਨਾਲ ਸਿਜਦਾ ਕੀਤਾ ਤੇ ਜੋ ਕੁਝ ਵੀ ਉਸ ਦੇ ਕੋਲ ਸੀ, ਗੁਰੂ ਸਾਹਿਬ ਦੇ ਦਰਬਾਰ ਵਿਚ ਭੇਟ ਕਰ ਦਿੱਤਾ।

ਮਾਸਕੋ ਤੋਂ ਆਈ ਰੂਸੀ ਟੋਲੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਕੀਤੀ ਤਾਂ 'ਸਲੈਵਿਕ ਵਰਲਡ' ਦੀ ਸੰਪਾਦਕ ਸ੍ਰੀਮਤੀ ਤਾਇਸਾ ਨੇ ਕਿਹਾ, "ਸ੍ਰੀ

ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਗ੍ਰੰਥ ਹੈ, ਜੋ ਸਾਰੇ ਧਰਮਾਂ ਦੀ ਗੱਲ ਕਰਦਾ ਹੈ ਅਤੇ ਸਾਰੇ ਧਰਮਾਂ ਨੂੰ ਜੋੜਦਾ ਹੈ, ਜਿਸ ਦੀ ਅੱਜ ਵਿਸ਼ਵ ਨੂੰ ਬਹੁਤ ਜ਼ਰੂਰਤ ਵੀ ਹੈ।"[੬]

ਭੌਤਿਕ ਵਿਗਿਆਨ ਦੇ ਵਿਦਵਾਨ ਡਾ. ਹਰਦੇਵ ਸਿੰਘ (ਵਿਰਕ) ਨੇ ਆਪਣੇ ਪੇਪਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਅਧਾਰਿਤ ਸਿੱਖ ਫ਼ਿਲਾਸਫ਼ੀ ਦੀ ਗਿਆਨ-ਮੀਮਾਂਸਾ (epistemology) ਦੇ ਖੇਤਰ ਵਿਚ ਵਿਲੱਖਣਤਾ ਨੂੰ ਪ੍ਰਵਾਨ ਕਰਦਿਆਂ ਵਿਚਾਰ ਦਿੱਤਾ ਹੈ ਕਿ 'ਇਹ ਮਿਥਿਹਾਸ, ਕਰਮਕਾਂਡ, ਰੂੜ੍ਹੀਵਾਦ (myths, rituals, dogma) ਆਦਿ ਨੂੰ, ਬਿਨਾਂ ਕਿਸੇ ਧਾਰਮਿਕ ਅਤੇ ਸਭਿਆਚਾਰਕ ਸੰਬੰਧਾਂ ਦੇ (irrespective of its religious and cultural affiliations),ਨਿਕਾਰਦੀ ਹੈ ਜਿਸ ਦੇ ਸਿੱਟੇ ਵਜੋਂ ਇਸ ਦੀ ਅਪੀਲ ਸਮੁੱਚੀ ਮਨੁੱਖਤਾ ਲਈ ਹੈ।' ਰੇਨੂਕਾ ਸਰਬਜੀਤ ਸਿੰਘ ਨੇ, ਦਸੰਬਰ, ੨੦੦੪ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਕਰਵਾਈ ਚੌਥੀ ਇੰਟਰਨੈਸ਼ਨਲ ਕਾਨਫਰੰਸ ਵਿਚ ਆਪਣਾ ਪੇਪਰ, "Guru Granth Sahib: Challenges and Response in the New Millennium" ਪੜ੍ਹਦਿਆਂ ਕਿਹਾ ਸੀ ਕਿ 'ਬੇਸ਼ੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਗੁਰਦੁਆਰਾ ਸਾਹਿਬਾਨ ਵਿਚ ਕੀਤਾ ਜਾਂਦਾ ਹੈ ਅਤੇ ਇਸ ਦੀ ਰੋਜ਼ਾਨਾ ਸੇਵਾ ਵਿਚ ਵਿਸ਼ੇਸ਼ ਤੌਰ 'ਤੇ ਸਿੱਖ ਹਿੱਸਾ ਲੈਂਦੇ ਹਨ ਪਰ ਇਹ ਪਵਿੱਤਰ ਧਾਰਮਿਕ ਗ੍ਰੰਥ ਸਮੁੱਚੀ ਮਨੁੱਖਤਾ ਦਾ ਸਾਂਝਾ ਖਜ਼ਾਨਾ ਹੈ।'

ਕੁਝ ਸਮਾਂ ਪਹਿਲਾਂ, ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਹੋਰਾਂ ਨੇ ਇਕ ਅੰਤਰਰਾਸ਼ਟਰੀ ਸੈਮੀਨਾਰ ਦਾ ਉਦਘਾਟਨ ਕਰਦਿਆਂ ਨਵੀਂ ਦਿੱਲੀ ਵਿਚ ਕਿਹਾ ਸੀ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬੇਜੋੜ ਲਿਖਤਾਂ ਅਗਾਂਹਵਧੂ ਸਿੱਖਿਆਵਾਂ ਹਨ ਜਿਨ੍ਹਾਂ ਦਾ ਮੰਤਵ ਇਕ 'ਆਦਰਸ਼ ਸੰਸਾਰ' ਦੀ ਸਥਾਪਨਾ ਕਰਨਾ ਹੈ ਜਿਸ ਵਿਚ ਕੋਈ ਸਰਹੱਦ ਨਾ ਹੋਵੇ ਅਤੇ ਉਹ ਜਾਤ-ਪਾਤ ਤੇ ਊਚ-ਨੀਚ ਦੇ ਵਖਰੇਵਿਆਂ ਤੋਂ ਮੁਕਤ ਹੋਵੇ।'

ਉਪਰੋਕਤ ਵਿਚਾਰਾਂ ਦੇ ਆਧਾਰ 'ਤੇ ਇਹ ਸਪੱਸ਼ਟ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸੱਚ ਤੇ ਵਿਸ਼ਵ-ਭਾਈਚਾਰੇ ਦਾ ਸੁਨੇਹਾ (message of universal brotherhood) ਕਿਸੇ ਇਕ ਕੌਮ, ਦੇਸ਼ ਜਾਂ ਧਰਮ ਤਕ ਸੀਮਿਤ ਨਹੀਂ ਹੈ। ਅੱਜ ਜਦੋਂ ਕਿ ਵਿਸ਼ਵ ਵਿੱਚੋਂ ਆਪਸੀ ਭਾਈਚਾਰਾ, ਸਦਭਾਵਨਾ, ਹਮਦਰਦੀ ਅਤੇ ਪ੍ਰਸਪਰ ਪ੍ਰੇਮ ਦਾ ਵਾਤਾਵਰਨ ਖ਼ਤਮ ਹੋ ਰਿਹਾ ਹੈ, ਸਾਰਾ ਮਾਨਵ-ਜਗਤ ਮਾਨਸਿਕ ਤੌਰ 'ਤੇ ਅਸ਼ਾਂਤ ਹੈ ਅਤੇ ਮਨੁੱਖੀ ਹਿਰਦੇ ਆਪਸੀ ਈਰਖਾ ਤੇ ਦੁਸ਼ਮਣੀ ਦੀ ਅੱਗ ਵਿਚ ਸੜ ਰਹੇ ਹਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਮੁੱਚੀ ਮਾਨਵਤਾ ਨੂੰ ਅਮਨ-ਸ਼ਾਂਤੀ ਤੇ ਆਪਸੀ ਮਿਲਵਰਤਨ (co-operation) ਦੀ ਪ੍ਰੇਰਨਾ ਮਿਲ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਂਝੀਵਾਲਤਾ ਦੇ ਸੰਦੇਸ਼ ਦੀ ਪ੍ਰਸੰਗਿਕਤਾ ਤੇ ਮਹਤੱਤਾ ਵਰਤਮਾਨ ਸਮੇਂ ਵਿਚ ਵੀ ਓਨੀ ਹੀ ਹੈ ਜਿੰਨੀ ਅੱਜ ਤੋਂ ਚਾਰ ਸੌ ਵਰ੍ਹੇ

ਪਹਿਲਾਂ ਸੀ ਕਿਉਂਕਿ ਇਸ ਦੀ ਅਧਿਆਤਮਿਕ ਵਿਚਾਰਧਾਰਾ ਦੁਨੀਆਂ ਦੇ ਹਰ ਮਨੁੱਖ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਆਪਣੀ ਗਲਵੱਕੜੀ ਵਿਚ ਲੈਂਦੀ ਹੈ।

ਅਸੀਂ ਭਾਗਸ਼ਾਲੀ ਹਾਂ ਕਿ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੀਸਰੀ ਗੁਰਤਾਗੱਦੀ ਸ਼ਤਾਬਦੀ ਮਨਾਉਣ ਦਾ ਮੌਕਾ ਮਿਲਿਆ ਹੈ। ਇਸ ਪਾਵਨ ਅਵਸਰ ’ਤੇ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਸਮਾਜਿਕ ਵਿਤਕਰਿਆਂ ਤੋਂ ਉੱਪਰ ਉੱਠ ਕੇ ‘ਘਟਿ ਘਟਿ ਮਹਿ ਹਰਿ ਜੀ ਵਸੈ’, ‘ਕੁਦਰਤਿ ਕੇ ਸਭ ਬੰਦੇ’ ਦੇ ਵਿਸ਼ਵ ਭਾਈਚਾਰੇ ਦੀ ਏਕਤਾ ਦੇ ਸੰਦੇਸ਼ ਨੂੰ ਆਪਣੇ ਜੀਵਨ ਵਿਚ ਅਪਣਾਈਏ ਤੇ ਦੂਜਿਆਂ ਨੂੰ ਵੀ ਇਸ ਤੋਂ ਜਾਣੂ ਕਰਵਾਈਏ!

ਹਵਾਲੇ:

*੧. ਗੁਰਮਤਿ ਦਰਸ਼ਨ, ਪੰਨਾ ੭੭-੭੮*

*੨. ਸੌ ਸਵਾਲ, ਪ੍ਰਿੰ. ਸਤਿਬੀਰ ਸਿੰਘ, ਪੰਨਾ ੩੫*

*੩. ‘ਜਗਤ ਧਰਮ -ਸ੍ਰੀ ਗੁਰੂ ਗ੍ਰੰਥ ਸਾਹਿਬ’, ਡਾ. ਮਹਿੰਦਰ ਸਿੰਘ (ਢਿਲੋਂ), ਪਟਿਆਲਾ, ਪੰਨਾ ੪੧-੪੩*

*੪. ਗੁਰੂ ਗ੍ਰੰਥ ਸਾਹਿਬ ਦੀ ਮਹਿਮਾ..., ਡਾ. ਹਰਨਾਮ ਸਿੰਘ ਸ਼ਾਨ, ਅਜੀਤ, ੧ ਸਤੰਬਰ ੨੦੦੪*

*੫. Introduction- "The Sacred Writings of the Sikhs" published by U.N.O.’s Unesco wing in 1960.*

*੬.‘ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼’, ਅਜੀਤ, ੧ ਸਤੰਬਰ, ੨੦੦੪*

## ਛੱਤੀਸਗੜ੍ਹ ਸਿੱਖ ਮਿਸ਼ਨ ਦੀਆਂ ਪ੍ਰਚਾਰ ਸਰਗਰਮੀਆਂ

ਛੱਤੀਸਗੜ੍ਹ ਸਿੱਖ ਮਿਸ਼ਨ ਰਾਏਪੁਰ ਵੱਲੋਂ ਦਸੰਬਰ ੨੦੦੭ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾਗੱਦੀ ਦਿਵਸ ਨੂੰ ਸਮਰਪਿਤ ਪ੍ਰਚਾਰ ਵਹੀਰ ਚਲਾਈ ਗਈ ਜਿਸ ਵਿਚ ਪੂਰੇ ਛੱਤੀਸਗੜ੍ਹ ਰਾਜ ਦੇ ਵੱਖ-ਵੱਖ ਸ਼ਹਿਰਾਂ ਜਿਵੇਂ ਧਮਤਰੀ, ਦੁਰਗ, ਭਿਲਾਈ, ਬਿਲਾਸਪੁਰ, ਮਹਾਂਸ਼ਮੁੰਦ, ਕੁਵਰਦਾ ਆਦਿ ਜਿੱਥੇ ਵੀ ਸਿੱਖ ਵੱਸੋਂ ਹੈ ਪਹੁੰਚ ਕੇ ਸੰਗਤਾਂ ਨੂੰ ਕਥਾ, ਕੀਰਤਨ, ਕਵੀਸ਼ਰੀ ਦੁਆਰਾ ਗੁਰਮਤਿ ਨਾਲ ਜੋੜਨ ਦੇ ਯਤਨ ਕੀਤੇ ਗਏ। ਪ੍ਰਚਾਰ ਵਹੀਰ ਵਿਚ ਭਾਈ ਜਸਪਾਲ ਸਿੰਘ, ਭਾਈ ਜਤਿੰਦਰ ਸਿੰਘ ਪ੍ਰਚਾਰਕਾਂ, ਭਾਈ ਲਖਵਿੰਦਰ ਸਿੰਘ ਦਰਦੀ ਦਾ ਕਵੀਸ਼ਰੀ ਜਥਾ ਅਤੇ ਭਾਈ ਅਰਜਨ ਸਿੰਘ ਦਾ ਰਾਗੀ ਜਥਾ ਕੀਰਤਨ ਰਾਹੀਂ ਸੰਗਤਾਂ ਨੂੰ ਨਾਮ-ਸਿਮਰਨ ਕਰਾਉਂਦੇ ਰਹੇ। ੨੩,੨੪,੨੫ ਦਸੰਬਰ ਨੂੰ ਮੁੱਖ ਸਮਾਗਮ ਗੁਰਦੁਆਰਾ ਦੇਵਪੁਰੀ ਵਿਖੇ ਹੋਇਆ। ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਨੇ ਪਹੁੰਚ ਕੇ ੧੩੫ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਲੜ ਲਗਾਇਆ। ਇਸ ਮੁਖ ਸਮਾਗਮ ਵਿਚ ਭਾਈ ਤਾਰਬਲਬੀਰ ਸਿੰਘ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਕਵੀ ਦਰਬਾਰ ਵਿਚ ਸ. ਹਰੀ ਸਿੰਘ ਜਾਚਕ, ਸ. ਬਲਬੀਰ ਸਿੰਘ ਕਮਲ, ਸ. ਹਰਭਜਨ ਸਿੰਘ ਸਾਜਨ ਵਿਸ਼ੇਸ਼ ਤੌਰ ’ਤੇ ਸ਼ਾਮਲ ਹੋਏ। ਇਸ ਪ੍ਰਚਾਰ ਵਹੀਰ ਵਿਚ ਜਿੱਥੇ ਗਿਆਨੀ ਦਲੀਪ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ, ਉਥੇ ਮਿਸ਼ਨ ਦੇ ਆਨਰੇਰੀ ਇੰਚਾਰਜ ਗੁਰਮੀਤ ਸਿੰਘ ਨੇ ਆਪਣੀ ਸੁਚੱਜੀ ਦੇਖ-ਰੇਖ ਵਿਚ ਮਹਾਨ ਸਮਾਗਮ ਨੂੰ ਸਿਰੇ ਚਾੜ੍ਹਿਆ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ਵ-ਭਾਈਚਾਰਕ ਚੇਤਨਾ ਦੇ ਪ੍ਰਮੁੱਖ ਸਰੋਕਾਰ

*-ਪ੍ਰੋ. ਨਵ ਸੰਗੀਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਪਾਵਨ ਪਵਿੱਤਰ ਸਾਹਿਬ ਪ੍ਰਤੱਖ ਗੁਰੂ, ਹਾਜ਼ਰਾ-ਹਜ਼ੂਰ, ਜ਼ਾਹਿਰਾ-ਜ਼ਹੂਰ, ਸਰਬ-ਕਲਾ ਭਰਪੂਰ, ਜੁਗੋ-ਜੁਗ-ਅਟੱਲ, ਦਸਾਂ ਪਾਤਿਸ਼ਾਹੀਆਂ ਦੀ ਜੋਤ ਹੈ। ਟਾਇਨਬੀ ਨੇ ਇਸ ਨੂੰ 'ਮਾਨਵ ਜਾਤੀ ਦਾ ਸਾਂਝਾ ਰੂਹਾਨੀ ਖ਼ਜ਼ਾਨਾ' ਮੰਨਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਮੁੱਢਲਾ ਕਾਰਜ ਸ੍ਰੀ ਗੁਰੂ ਅਰਜਨ ਦੇਵ ਜੀ (੧੫੬੩-੧੬੦੬ ਈ.) ਨੇ ਰਾਮਸਰ (ਅੰਮ੍ਰਿਤਸਰ) ਵਿਖੇ ਸ਼ੁਰੂ ਕੀਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ ਅਤੇ ਇਸ ਦਾ ਪਹਿਲਾ ਪ੍ਰਕਾਸ਼ ੧੬੦੪ ਈ. ਵਿਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਕੀਤਾ ਗਿਆ। ਬਾਬਾ ਬੁੱਢਾ ਜੀ ਨੂੰ ਇਸ ਦੇ ਪਹਿਲੇ ਗ੍ਰੰਥੀ ਵਜੋਂ ਥਾਪਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਜੋ ਪਹਿਲਾ ਹੁਕਮਨਾਮਾ ਆਇਆ, ਉਹ ਇਹ ਸੀ:

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*
*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*
*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*
*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ (ਪੰਨਾ ੭੮੩)*

ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ੧੭੦੬ ਈ. ਵਿਚ ਕਰੀਬ ਤਿੰਨ ਮਹੀਨੇ ਲਿਖਣਸਰ ਦੇ ਸਥਾਨ 'ਤੇ ਭਾਈ ਮਨੀ ਸਿੰਘ ਪਾਸੋਂ ਤਿਆਰ ਕਰਵਾਇਆ, ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ ਗਿਆ। ਇਸ ਬੀੜ ਨੂੰ 'ਦਮਦਮੀ ਬੀੜ' ਵਜੋਂ ਜਾਣਿਆ ਜਾਂਦਾ ਹੈ। 'ਪੰਥ ਪ੍ਰਕਾਸ਼' ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਾ-ਪ੍ਰਕਰਣ ਨੂੰ ਇਉਂ ਅੰਕਿਤ ਕੀਤਾ ਹੈ:

*ਅਬ ਦਰਬਾਰ ਦਮਦਮਾ ਜਹਾਂ। ਤੰਬੂ ਲਗਵਾ ਕੈ ਗੁਰ ਤਹਾਂ।*

---

* *ਮੁਖੀ, ਪੰਜਾਬੀ ਵਿਭਾਗ, ਗੁਰੂ ਕਾਸ਼ੀ ਕਾਲਜ, ਦਮਦਮਾ ਸਾਹਿਬ -੧੫੧੩੦੨ (ਬਠਿੰਡਾ)।*

*ਮਨੀ ਸਿੰਘ ਕੋ ਲਿਖਨ ਬਠੈ ਕੈ। ਗੁਰ ਨਾਨਕ ਕਾ ਧਿਆਨ ਧਰੈ ਕੈ।*
*ਨਿਤਪ੍ਰਤੀ ਗੁਰੂ ਉਚਾਰੀ ਜੈਸੇ। ਬਾਣੀ ਲਿਖੀ ਮਨੀ ਸਿੰਘ ਤੈਸੇ।*
*ਬੀੜ ਆਦਿ ਗੁਰ ਗ੍ਰੰਥੈ ਜੇਹੀ। ਕਰੀ ਦਸਮ ਗੁਰ ਤਿਆਰ ਉਜੇਹੀ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ. ਵਿਚ ਨਾਂਦੇੜ ਵਿਖੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗ੍ਰੰਥ ਸਾਹਿਬ ਨੂੰ ਗੁਰਗੱਦੀ ਪ੍ਰਦਾਨ ਕੀਤੀ ਅਤੇ ਵਿਅਕਤੀਗਤ ਗੁਰਤਾ ਦਾ ਸਿਲਸਿਲਾ ਬੰਦ ਕਰ ਦਿੱਤਾ। ਗੁਰਗੱਦੀ ਸਮੇਂ ਆਇਆ ਹੁਕਮਨਾਮਾ ਇਸ ਪ੍ਰਕਾਰ ਹੈ:

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*
*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥੨॥*
*ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ॥*
*ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ॥੩॥*
*ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥*
*ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥੬॥ (ਪੰਨਾ ੧੦੦੦)*

ਕੁੱਲ ੧੪੩੦ ਪੰਨਿਆਂ ਵਿਚ ਸੰਕਲਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਵਿਚ ੬ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ), ੧੫ ਭਗਤ ਸਾਹਿਬਾਨ (ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਤ੍ਰਿਲੋਚਨ ਜੀ, ਭਗਤ ਧੰਨਾ ਜੀ, ਭਗਤ ਸੈਣ ਜੀ, ਭਗਤ ਜੈਦੇਵ ਜੀ, ਭਗਤ ਪੀਪਾ ਜੀ, ਭਗਤ ਸੂਰਦਾਸ ਜੀ, ਭਗਤ ਸ਼ੇਖ ਫਰੀਦ ਜੀ, ਭਗਤ ਪਰਮਾਨੰਦ ਜੀ, ਭਗਤ ਸਧਨਾ ਜੀ, ਭਗਤ ਬੇਣੀ ਜੀ, ਭਗਤ ਰਾਮਾਨੰਦ ਜੀ ਅਤੇ ਭਗਤ ਭੀਖਣ ਜੀ), ੧੧ ਭੱਟਾਂ (ਕਲਸਹਾਰ ਜੀ, ਜਾਲਪ ਜੀ, ਕੀਰਤ ਜੀ, ਭਿਖਾ ਜੀ, ਸਲ੍ਹ ਜੀ, ਭਲ੍ਹ ਜੀ, ਨਲ੍ਹ ਜੀ, ਬਲ੍ਹ ਜੀ, ਗਯੰਦ ਜੀ, ਮਥਰਾ ਜੀ ਅਤੇ ਹਰਿਬੰਸ ਜੀ) ਅਤੇ ੪ ਗੁਰਸਿੱਖਾਂ (ਬਾਬਾ ਸੁੰਦਰ ਜੀ, ਭਾਈ ਮਰਦਾਨਾ ਜੀ, ਰਾਇ ਬਲਵੰਡ ਜੀ ਅਤੇ ਰਬਾਬੀ ਸੱਤਾ ਜੀ) ਸਮੇਤ ਕੁੱਲ ੩੬ ਬਾਣੀਕਾਰ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ਵ-ਭਾਈਚਾਰਾ, ਸਮਾਨਤਾ, ਅਨੇਕਤਾ ਵਿਚ ਏਕਤਾ, ਸ਼ਾਂਤੀ, ਸੇਵਾ ਤੇ ਖ਼ਿਮਾ ਆਦਿ ਅਨੇਕ ਸਦਗੁਣਾਂ ਦਾ ਸੰਚਾਰ ਹੋਇਆ ਹੈ। ਗੁਰਬਾਣੀ ਦੇ ਪ੍ਰਸੰਗ ਵਿਚ ਹੀ ਮਨੁੱਖੀ ਭਾਈਚਾਰੇ ਦੇ ਸੰਦੇਸ਼ ਅਤੇ ਧਾਰਮਿਕ

ਸਦਭਾਵਨਾ ਨੂੰ ਪ੍ਰਸਾਰਿਤ ਕਰਨ ਵਾਲੀਆਂ ਕੁਝ ਇਕ ਪ੍ਰਤੀਨਿਧ ਇਕਾਈਆਂ ਦਾ ਇਥੇ ਜ਼ਿਕਰ ਕੀਤਾ ਜਾ ਰਿਹਾ ਹੈ:

੧. ਵਿਸ਼ਵ ਭਾਈਚਾਰਾ ਅਤੇ ਮਨੁੱਖੀ ਸਮਾਨਤਾ : ਅਸੀਂ ਸਾਰੇ ਇਕ ਪਰਮਾਤਮਾ ਦੀ ਸੰਤਾਨ ਹਾਂ ਅਤੇ ਸਾਡਾ ਸਭਨਾਂ ਦਾ ਪਿਤਾ ਵੀ ਇੱਕੋ ਪਰਮਾਤਮਾ ਹੈ। ਊਚ-ਨੀਚ, ਜਾਤ-ਪਾਤ ਅਤੇ ਵੰਡ-ਵੰਡੇਵੇਂ ਮਨੁੱਖ ਦੇ ਆਪਣੇ ਬਣਾਏ ਹੋਏ ਹਨ। ਸਾਰੀ ਮਾਨਵ-ਜਾਤੀ ਇੱਕੋ ਹੈ। ਸਾਡਾ ਪਿਤਾ ਸਾਨੂੰ ਇੱਕੋ ਜਿਹੀ ਭਾਵਨਾ ਨਾਲ ਵੇਖਦਾ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*- ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*
*ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥*
*(ਪੰਨਾ ੬੧੧-੧੨)*

*- ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥ (ਪੰਨਾ ੧੧੩੬)*

*- ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

੨. ਅਨੇਕਤਾ ਵਿਚ ਏਕਤਾ ਅਤੇ ਸਹਿਹੋਂਦ : ਕਈ ਵਾਰ ਵਿਭਿੰਨ ਧਰਮਾਂ ਦੀ ਬਾਹਰੀ ਅਨੇਕਤਾ ਸਾਡੀ ਦ੍ਰਿਸ਼ਟੀ ਵਿਚ ਦਵੈਤ ਅਤੇ ਦੂਰੀ ਦਾ ਕਾਰਨ ਬਣ ਜਾਂਦੀ ਹੈ। ਅਸੀਂ ਅਨੇਕਤਾ ਦੀ ਸੁੰਦਰਤਾ ਅਤੇ ਵਿਸ਼ੇਸ਼ਤਾ ਨੂੰ ਜਾਣਨ ਦੀ ਥਾਂ ਇਸ ਨੂੰ ਵੰਡੀਆਂ ਦਾ ਆਧਾਰ ਮੰਨ ਬਹਿੰਦੇ ਹਾਂ। ਮੇਰ-ਤੇਰ ਦਾ ਖ਼ਿਆਲ ਇਥੋਂ ਹੀ ਪੈਦਾ ਹੁੰਦਾ ਹੈ ਪਰ ਸਾਨੂੰ ਅਨੇਕਤਾ ਵਿਚ ਵੀ ਏਕਤਾ ਦੇ ਦਰਸ਼ਨ ਹੋ ਸਕਦੇ ਹਨ। ਅਨੇਕਤਾ ਦੇ ਹੁੰਦਿਆਂ ਵੀ ਅਸੀਂ ਇਕ-ਦੂਜੇ ਨਾਲ ਰਲ਼ਮਿਲ ਕੇ ਰਹਿ ਸਕਦੇ ਹਾਂ। ਇਹ ਅਨੇਕਤਾ ਇੱਕੋ ਮੰਜ਼ਿਲ ਦੇ ਹੀ ਅੱਡ-ਅੱਡ ਰਸਤੇ ਹਨ। ਸਾਨੂੰ ਜਾਤ-ਪਾਤ ਆਦਿ ਦੇ ਵਖਰੇਵਿਆਂ ਨੂੰ ਤਿਆਗ ਕੇ ਸਭ ਮਨੁੱਖਾਂ ਵਿਚ ਪ੍ਰਭੂ ਦੀ ਜੋਤਿ ਨੂੰ ਪਛਾਣਨਾ ਚਾਹੀਦਾ ਹੈ:

*- ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਪੰਨਾ ੬੬੩)*

*- ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

*- ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*(ਪੰਨਾ ੧੨੯੯)*

*- ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ (ਪੰਨਾ ੧੩੮੪)*

੩. ਸ਼ਾਂਤੀ, ਖ਼ਿਮਾ ਤੇ ਮੇਲ-ਮਿਲਾਪ : ਜਦੋਂ ਅਸੀਂ ਵਿਸ਼ਵ-ਪੱਧਰ ਉੱਤੇ ਮਨੁੱਖੀ

ਭਾਈਚਾਰੇ ਦੀ ਸਮਾਨਤਾ ਅਤੇ ਅਨੇਕਤਾ ਵਿਚ ਏਕਤਾ ਦੇ ਵਿਚਾਰਾਂ ਨੂੰ ਗ੍ਰਹਿਣ ਕਰ ਲਵਾਂਗੇ ਤਾਂ ਸਾਨੂੰ ਉਨ੍ਹਾਂ ਬੁਨਿਆਦੀ ਗੁਣਾਂ ਵੱਲ ਧਿਆਨ ਦੇਣ ਦੀ ਲੋੜ ਪਵੇਗੀ, ਜੋ ਇਸ ਤਰ੍ਹਾਂ ਦੇ ਮਨੁੱਖੀ ਭਾਈਚਾਰੇ ਦੀ ਸਥਾਪਨਾ ਲਈ ਜ਼ਰੂਰੀ ਹਨ। ਇਨ੍ਹਾਂ ਸ਼ੁਭ ਗੁਣਾਂ ਅਤੇ ਸਾਧਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਕਤੀਸ਼ਾਲੀ ਢੰਗ ਨਾਲ ਪ੍ਰਗਟਾਇਆ ਗਿਆ ਹੈ। ਸਭ ਮਨੁੱਖ ਸ਼ਾਂਤੀ ਚਾਹੁੰਦੇ ਹਨ ਪਰ ਇਹ ਤਾਂ ਹੀ ਆ ਸਕਦੀ ਹੈ, ਜੇ ਦਿਲਾਂ ਵਿਚ ਮੇਲ-ਮਿਲਾਪ ਦੀ ਭਾਵਨਾ ਆਵੇ। ਵੈਰ ਕਦੇ ਵੈਰ ਨੂੰ ਸ਼ਾਂਤ ਨਹੀਂ ਕਰ ਸਕਦਾ। ਅੱਗ ਕਦੇ ਅੱਗ ਨੂੰ ਨਹੀਂ ਬੁਝਾ ਸਕਦੀ। ਵੈਰ-ਵਿਰੋਧ ਉੱਤੇ ਪੱਕੀ ਅਤੇ ਯਕੀਨੀ ਜਿੱਤ ਖ਼ਿਮਾ ਦੁਆਰਾ ਹੀ ਸੰਭਵ ਹੈ। ਖ਼ਿਮਾ ਅਤੇ ਸਹਿਨਸ਼ੀਲਤਾ ਦੇ ਗੁਣਾਂ ਬਿਨਾਂ ਮੇਲ-ਮਿਲਾਪ ਅਤੇ ਆਪਸੀ ਪ੍ਰੇਮ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ:

- *ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
  *ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥* *(ਪੰਨਾ ੧੩੮੨)*
- *ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥*
  *ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥* *(ਪੰਨਾ ੧੩੭੮)*
- *ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
  *(ਪੰਨਾ ੧੧੮੫)*
- *ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥*
  *(ਪੰਨਾ ੩੮੬)*

੪. ਦੂਜਿਆਂ ਵਿਚ ਭਲਾਈ ਵੇਖਣਾ : ਇਕ ਖ਼ਿਮਾ ਹੈ— ਕਿਸੇ ਦੀ ਵਧੀਕੀ ਨੂੰ ਸਹਿਨ ਕਰਕੇ ਉਹਨੂੰ ਮੁਆਫ਼ ਕਰ ਦੇਣਾ; ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਥੇ ਹੀ ਬਸ ਨਹੀਂ ਕਰਦੀ। ਖ਼ਿਮਾ ਦਾ ਇਸ ਤੋਂ ਵੀ ਡੂੰਘਾ ਆਧਾਰ ਹੈ— ਸਭ ਵਿਚ ਭਲਾਈ ਵੇਖਣੀ। ਕੋਈ ਵੀ ਵਿਅਕਤੀ ਪੂਰਨ ਰੂਪ ਵਿਚ ਬੁਰਾ ਨਹੀਂ ਹੁੰਦਾ, ਨਾ ਹੀ ਸਾਰੇ ਚੰਗੇ ਗੁਣ ਸਿਰਫ਼ ਸਾਡੇ ਵਿਚ ਹਨ:

- *ਬੁਰਾ ਭਲਾ ਕਹੁ ਕਿਸ ਨੋ ਕਹੀਐ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ॥*
  *(ਪੰਨਾ ੩੫੩)*
- *ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
  *ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥* *(ਪੰਨਾ ੧੩੮੧)*
- *ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ ਤਾਰੇ ਸੋਇ॥*
  *(ਪੰਨਾ ੭੨੮)*

੫. ਮਨੁੱਖ-ਮਾਤਰ ਦੀ ਸੇਵਾ : ਵਿਸ਼ਵ-ਪੱਧਰ ਉੱਤੇ ਮਨੁੱਖੀ ਭਾਈਚਾਰੇ ਦੀ ਮੰਜ਼ਿਲ ਰਲ਼ਮਿਲ ਕੇ ਇਕ-ਦੂਜੇ ਲਈ ਜੀਣ ਦੀ ਮੰਜ਼ਿਲ ਹੈ। ਇਹ ਤਾਂ ਹੀ ਸੰਭਵ ਹੈ,

**(ਬਾਕੀ ਸਫ਼ਾ ੮੪ 'ਤੇ)**

# ਸਮੇਂ ਸਥਾਨ ਦੀਆਂ ਹੱਦਾਂ ਤੋਂ ਪਾਰ ਸਭ ਦੇ ਸਾਂਝੇ ਗੁਰੂ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਡਾ. ਹਰਬੰਸ ਸਿੰਘ**

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* (ਪੰਨਾ ੯੮੨)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਕੇਵਲ 'ਪਰਮ ਸਤਿ' ਅਤੇ ਅਕਾਲ ਪੁਰਖ ਦੀ ਗੱਲ ਕਰਦੀ ਹੈ, ਜੋ 'ਆਦਿ ਸਚੁ ਜੁਗਾਦਿ ਸਚੁ— ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵ-ਜਾਤੀ ਨੂੰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਸਮਝ ਕੇ, ਸਾਰੇ ਸੰਸਾਰ ਨੂੰ ਬਰਾਬਰੀ ਅਤੇ ਮਨੁੱਖੀ-ਭਾਈਚਾਰੇ ਦਾ ਸੁਨੇਹਾ ਦਿੰਦਾ ਹੈ। ਗੁਰਬਾਣੀ ਦੁਆਰਾ ਦਰਸਾਏ ਗਏ ਮਾਰਗ 'ਤੇ ਤੁਰਨ ਨਾਲ ਇਨਸਾਨ ਲਈ ਜਾਤਿ, ਜਨਮ, ਰੰਗ-ਭੇਦ, 'ਧਰਮ' ਅਤੇ ਧਰਤੀ ਦੀਆਂ ਸੀਮਾਵਾਂ ਅਰਥਹੀਣ ਹੋ ਜਾਂਦੀਆਂ ਹਨ। ਇਸ ਮਾਰਗ ਦਾ ਪਾਂਧੀ ਬਣਨਾ ਅਤੇ ਉਸ 'ਪਰਮ ਸਤਿ' ਤਕ ਪਹੁੰਚਣਾ ਹੀ ਗੁਰਬਾਣੀ ਦਾ ਮੁੱਖ ਉਦੇਸ਼ ਹੈ। ਗੁਰਬਾਣੀ ਸਾਡੇ 'ਸ਼ਬਦ-ਸਭਿਆਚਾਰ' ਦੀ ਇਕ ਗੌਰਵਮਈ ਵਿਰਾਸਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੀ ਭਾਸ਼ਾ ਪੰਜਾਬੀ, ਸਧੁਕੜੀ, ਪ੍ਰਾਕ੍ਰਿਤ, ਅਪਭ੍ਰੰਸ਼, ਬ੍ਰਿਜ, ਅਵਧੀ, ਗੁਜਰਾਤੀ, ਮਰਾਠੀ, ਬੰਗਲਾ ਅਤੇ ਫ਼ਾਰਸੀ ਆਦਿ ਦੇ ਸ਼ਬਦਾਂ ਦਾ ਸੁਮੇਲ ਹੈ। ਡਾ: ਟਰੰਪ ਨੇ ਇਸ ਨੂੰ ਪੁਰਾਤਨ ਹਿੰਦਵੀ ਉਪਭਾਸ਼ਾਵਾਂ ਦਾ ਖ਼ਜ਼ਾਨਾ ਕਿਹਾ ਹੈ ਜਦ ਕਿ ਡਾ. ਈਸ਼ਵਰੀ ਪ੍ਰਸ਼ਾਦਿ ਇਸ ਨੂੰ ਸਭ ਤੋਂ ਮਹਾਨ ਪਵਿੱਤਰ ਅਤੇ ਵੱਖ-ਵੱਖ ਖ਼ਿਆਲਾਂ ਦੇ ਮੇਲ ਵਾਲਾ ਕਹਿੰਦਾ ਹੈ ਜਿਸ ਅੱਗੇ ਆਪਣੇ ਆਪ ਮਸਤਕ ਝੁਕ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਪੱਖ ਵੀ ਲਾਸਾਨੀ ਹੈ। ਡੰਕਨ ਗ੍ਰੀਨਲੀਜ਼, 'ਗੌਸਪਲ ਆਫ਼ ਦੀ ਗੁਰੂ ਗ੍ਰੰਥ ਸਾਹਿਬ' ਵਿਚ ਲਿਖਦਾ ਹੈ ਕਿ ਦੁਨੀਆਂ ਦੇ ਧਰਮ ਗ੍ਰੰਥ ਵਿੱਚੋਂ ਸ਼ਾਇਦ ਹੀ ਕਿਸੇ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁੱਲ ਸਾਹਿਤਕ ਖ਼ੂਬਸੂਰਤੀ ਅਤੇ ਲਗਾਤਾਰ ਅਨੁਭਵੀ ਗਿਆਨ ਦੀ ਉੱਚਿਤਾ ਹੋਵੇ (Among the world's scriptures few, if any, attain so high a literary level or so constant a height of inspiration.)।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਮਾਜਿਕ, ਧਾਰਮਿਕ, ਆਰਥਿਕ ਅਤੇ

** # 4840, Street No. 44, Raghoupura, Karol Bagh, New Delhi-110005*

ਰਾਜਨੀਤਿਕ ਵੇਰਵਿਆਂ ਦੇ ਸੰਦਰਭ ਵਿਚ ਇਸ ਨੂੰ ਮੱਧਕਾਲੀਨ ਭਾਰਤੀ ਸਭਿਅਤਾ ਦਾ ਮਹਾਨ ਸ੍ਰੋਤ ਕਿਹਾ ਜਾ ਸਕਦਾ ਹੈ। ਗੁਰਬਾਣੀ ਨੂੰ ਸਮਝਣ ਲਈ ਪੁਰਾਤਨ ਭਾਰਤੀ ਭਾਸ਼ਾਵਾਂ ਅਤੇ ਗੁਰਬਾਣੀ ਦੇ ਵਿਆਕਰਣ ਦਾ ਜਾਣਨਾ ਬਹੁਤ ਜ਼ਰੂਰੀ ਹੈ।

ਗੁਰੂ ਸਾਹਿਬਾਨ ਦੁਆਰਾ ਰਚਿਤ ਬਾਣੀ ਵਿਚ ਸ਼ਬਦ ਦੇ ਅਖੀਰ 'ਤੇ ਕਿਸੇ ਵੀ ਗੁਰੂ ਸਾਹਿਬ ਨੇ ਆਪਣਾ ਨਾਮ ਨਹੀਂ ਵਰਤਿਆ ਸਗੋਂ ਸਾਰੀ ਬਾਣੀ 'ਨਾਨਕ' ਨਾਮ ਦੇ ਹੇਠਾਂ ਰਚੀ ਗਈ। ਇਸ ਗੱਲ ਦਾ ਨਿਖੇੜ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰੂ ਸਾਹਿਬ ਦੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਮਹਲਾ ੧, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਨਾਲ ਮਹਲਾ ੨, ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਨਾਲ ਮਹਲਾ ੩ ਅਤੇ ਇਸੇ ਤਰ੍ਹਾਂ ਚੌਥੇ, ਪੰਜਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਦੀ ਬਾਣੀ ਨਾਲ ਮਹਲਾ ੪, ੫ ਅਤੇ ੯ ਦਰਜ ਕਰ ਕੇ ਇਸ ਗੱਲ ਨੂੰ ਸਪੱਸ਼ਟ ਕਰ ਦਿੱਤਾ ਗਿਆ ਹੈ। ਸਿੱਖ ਧਰਮ ਇਸ ਗੱਲ ਵਿਚ ਵਿਸ਼ਵਾਸ ਰੱਖਦਾ ਹੈ ਕਿ ਦਸ ਦੇ ਦਸ ਗੁਰੂ ਸਾਹਿਬਾਨ ਇੱਕੋ ਹੀ ਜੋਤਿ ਸਨ, ਕੇਵਲ ਉਹ ਸਰੀਰਿਕ ਜਾਮੇਂ ਹੀ ਬਦਲਦੇ ਰਹੇ। ਭਾਈ ਸਤਾ ਜੀ ਤੇ ਭਾਈ ਬਲਵੰਡ ਜੀ ਨੇ ਇਸ ਤੱਥ ਨੂੰ ਰਾਮਕਲੀ ਦੀ ਵਾਰ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*

ਬਾਣੀਕਾਰ ਭਗਤ ਸਾਹਿਬਾਨ ਵਿੱਚੋਂ ਆਕਾਰ ਦੇ ਲਿਹਾਜ਼ ਨਾਲ ਭਗਤ ਕਬੀਰ ਜੀ ਦੀ ਬਾਣੀ ਸਭ ਤੋਂ ਵੱਧ ਹੈ। ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਨੇ ੧੮ ਰਾਗਾਂ ਵਿਚ ਅਤੇ ਭਗਤ ਰਵਿਦਾਸ ਜੀ ਨੇ ੧੬ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ ਹੈ। ਭਗਤ ਤ੍ਰਿਲੋਚਨ ਜੀ ਅਤੇ ਭਗਤ ਬੇਣੀ ਜੀ ਨੇ ਤਿੰਨ-ਤਿੰਨ ਰਾਗਾਂ ਵਿਚ ਅਤੇ ਭਗਤ ਧੰਨਾ ਜੀ, ਭਗਤ ਜੈਦੇਵ ਜੀ ਅਤੇ ਭਗਤ ਫ਼ਰੀਦ ਜੀ ਨੇ ਦੋ-ਦੋ ਰਾਗਾਂ ਵਿਚ ਬਾਣੀ ਰਚੀ ਹੈ। ਭਗਤ ਸੈਣ ਜੀ, ਭਗਤ ਪੀਪਾ ਜੀ, ਭਗਤ ਸਧਨਾ ਜੀ, ਭਗਤ ਰਾਮਾਨੰਦ ਜੀ, ਭਗਤ ਪਰਮਾਨੰਦ ਜੀ ਅਤੇ ਭਗਤ ਸੂਰਦਾਸ ਜੀ ਦੇ ਇਕ-ਇਕ ਰਾਗ ਵਿਚ ਉਚਾਰਨ ਕੀਤੇ ਹੋਏ ਸ਼ਬਦ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦਰਜ ਕਰਨ ਵੇਲੇ ਭਗਤ ਸਾਹਿਬਾਨ ਦੀ ਜਗਤ ਫੇਰੀ ਦੇ ਕਾਲ (ਸਮੇਂ) ਨੂੰ ਮੁੱਖ ਨਹੀਂ ਰੱਖਿਆ ਗਿਆ, ਸਗੋਂ ਉਨ੍ਹਾਂ ਦੀ ਤਰਤੀਬ, ਬਾਣੀ ਦੀ ਮਹੱਤਤਾ ਦੇ ਉੱਪਰ ਨਿਰਭਰ ਹੈ। ਭਗਤ ਸਾਹਿਬਾਨ ਤੋਂ ਇਲਾਵਾ ਗੁਰੂ-ਘਰ ਦੇ ਜਿਨ੍ਹਾਂ ਚਾਰ ਨਿਕਟਵਰਤੀ ਗੁਰਸਿੱਖਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਉਹ ਹਨ:

੧. ਬਾਬਾ ਸੁੰਦਰ ਜੀ, ੬ ਪਦੇ।

੨. ਭਾਈ ਮਰਦਾਨਾ ਜੀ, ੩ ਪਦੇ।

੩. ਰਬਾਬੀ ਸੱਤਾ ਜੀ, ੩ ਪਉੜੀਆਂ।

੪. ਰਾਇ ਬਲਵੰਡ ਜੀ, ੫ ਪਉੜੀਆਂ।

ਭਾਈ ਸੱਤਾ ਜੀ ਅਤੇ ਰਾਇ ਬਲਵੰਡ ਜੀ ਗੁਰੂ-ਘਰ ਦੇ ਰਬਾਬੀ ਸਨ। ਇਸ ਵਾਰ ਵਿਚ ਗੁਰੂ-ਪਰੰਪਰਾ ਅਤੇ ਮੁੱਢਲੇ ਸਿੱਖ ਇਤਿਹਾਸ ਬਾਰੇ ਕਈ ਨਿੱਗਰ ਸੰਕੇਤ ਮਿਲਦੇ ਹਨ। ਇਸ ਵਾਰ ਦਾ ਵਿਸ਼ਾ ਗੁਰੂ-ਜੋਤਿ ਦੀ ਏਕਤਾ ਹੈ ਜੋ ਕਾਇਆ ਪਲਟਣ ਨਾਲ ਬਦਲਦੀ ਨਹੀਂ। ਬਾਬਾ ਸੁੰਦਰ ਜੀ ਦੁਆਰਾ ਰਚਿਤ 'ਸਦ' (ਰਾਮਕਲੀ, ਪੰਨਾ ੯੨੩-੯੨੪) ਵੀ ਇਤਿਹਾਸਕ ਦ੍ਰਿਸ਼ਟੀ ਤੋਂ ਬੜੀ ਅਹਿਮੀਅਤ ਰੱਖਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਭਾਗ (ਪੰਨਾ ੧੩੮੯-੧੪੦੯ ਤਕ) ੧੧ ਭੱਟ ਸਾਹਿਬਾਨ ਦੇ ੧੨੩ ਸਵੱਯੇ ਅੰਕਿਤ ਹਨ। ਇਨ੍ਹਾਂ ਦਾ ਵਡੇਰਾ ਭਾਈ ਭਿੱਖਾ ਜੀ ਅਧਿਆਤਮਕ ਗਿਆਨ ਅਤੇ ਆਤਮ ਜਗਿਆਸਾ ਦੇ ਉਦੇਸ਼ ਨਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆਏ ਸਨ। 'ਸਵਈਏ ਮਹਲੇ ਤੀਜੇ ਕੇ' ਵਿਚ ਭਾਈ ਭਿੱਖਾ ਜੀ ਦੇ ਦੋ ਛੰਦ ਦਰਜ ਹਨ ਜਿਨ੍ਹਾਂ ਵਿਚ ਉਹ ਕਹਿੰਦੇ ਹਨ:

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥ (ਪੰਨਾ ੧੩੯੫-੯੬)*

ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆ ਜਾਣ ਮਗਰੋਂ ਭਾਈ ਭਿੱਖਾ ਜੀ ਦੀ ਇਹ ਭਟਕਣ ਮੁੱਕ ਗਈ। ਉਨ੍ਹਾਂ ਦਾ ਮਨ ਸ਼ਾਂਤ ਤੇ ਨਿਰਮਲ ਹੋ ਗਿਆ। ਉੱਪਰਲੇ ਬੰਦ ਵਿਚ ਪ੍ਰਗਟ ਕੀਤੀ ਰੀਝ ਅਤੇ ਲਗਨ ਦੱਸਦੀ ਹੈ ਕਿ ਭਾਈ ਭਿੱਖਾ ਜੀ ਨਿਰਾਪੁਰਾ ਜੱਸ ਗਾਉਣ ਵਾਲੇ ਭੱਟ ਨਹੀਂ ਸਨ ਸਗੋਂ ਪਰਮਾਰਥ ਦੇ ਸੱਚੇ ਪੰਧਾਊ ਸਨ। ਉਨ੍ਹਾਂ ਦੀ ਆਤਮ-ਛੋਹ ਨੇ ਅੱਗੇ ਉਨ੍ਹਾਂ ਦੇ ਪੁੱਤਰਾਂ, ਭਤੀਜਿਆਂ ਵਿਚ ਵੀ ਇਹ ਲਗਨ ਲਗਾਈ ਤੇ ਉਹ ਵੀ ਸੰਤ-ਕਵੀ ਹੋ ਕੇ ਗੁਰੂ-ਜੋਤਿ ਦੇ ਗੀਤ ਗਾਉਣ ਲੱਗ ਪਏ।

ਇਨ੍ਹਾਂ ਭੱਟ ਬਾਣੀਕਾਰਾਂ ਅਥਵਾ ਇਨ੍ਹਾਂ ਦੀ ਸੰਤਾਨ ਵਿੱਚੋਂ ਕਈਆਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮੁਗ਼ਲਾਂ ਨਾਲ ਹੋਈਆਂ ਲੜਾਈਆਂ ਵਿਚ ਭਾਗ ਲੈ ਕੇ ਸੂਰਮਗਤੀ ਦੇ ਜ਼ੌਹਰ ਵਿਖਾਏ ਸਨ। ਭੱਟ ਕੀਰਤ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਮੁਖ਼ਲਿਸ ਖਾਂ ਵਿਰੁੱਧ ਲੜੀ ਗਈ ਲੜਾਈ ਵਿਚ ਅੰਮ੍ਰਿਤਸਰ ਵਿਖੇ ਸ਼ਹੀਦ ਹੋਏ ਸਨ। ਇਸੇ ਤਰ੍ਹਾਂ ਕੇਸੋ ਸਿੰਘ, ਹਰੀ ਸਿੰਘ ਅਤੇ ਦੇਸੂ ਸਿੰਘ ਤਿੰਨੇ ਸਕੇ ਭਾਈ ਅਤੇ ਕੇਸੋ ਸਿੰਘ ਦਾ ਪੁੱਤਰ ਨਰਬਦ ਸਿੰਘ ਅਤੇ ਹਰੀ ਸਿੰਘ ਦੇ ਪੁੱਤਰ ਤਾਰਾ ਸਿੰਘ, ਸੇਵਾ ਸਿੰਘ ਅਤੇ ਦੇਵਾ ਸਿੰਘ, ਸੱਤ

ਭੱਟ ਸਿੱਖ ਹੋਣ ਦੇ ਦੋਸ਼ ਵਿਚ ਪਰਗਣਾ ਲਾਹੌਰ ਦੇ ਅਲੋਵਾਲ ਮੁਕਾਮ 'ਤੇ, ਨਾਜ਼ਮ ਅਸਲਮ ਖਾਂ ਦੇ ਹੁਕਮ ਨਾਲ ਧਰਤੀ ਵਿਚ ਗੱਡ ਕੇ ਸ਼ਹੀਦ ਕਰ ਦਿੱਤੇ ਗਏ ਸਨ। ਇਨ੍ਹਾਂ ਸ਼ਹੀਦ ਭੱਟਾਂ ਦਾ ਜ਼ਿਕਰ ਪਿਆਰਾ ਸਿੰਘ ਪਦਮ ਨੇ ਇਕ ਲੇਖ 'ਆਦਿ ਗੁਰੂ ਗ੍ਰੰਥ ਦੇ ਯੋਗਦਾਨੀ' ਵਿਚ ਕੀਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇਵਲ ਪਰਲੋਕ ਦੀ ਅਗਵਾਈ ਲਈ ਹੀ ਨਹੀਂ ਸਗੋਂ ਇਸ ਲੋਕ ਨੂੰ ਵੀ ਸੁਧਾਰਨ ਅਤੇ ਸਮਾਜਿਕ ਤੌਰ 'ਤੇ ਜੀਵਨ ਨੂੰ ਉਚੇਰਾ ਕਰਨ ਲਈ ਵੀ ਉਤਨੇ ਹੀ ਪ੍ਰਯਤਨਸ਼ੀਲ ਹਨ ਜਿਤਨਾ ਕਿ ਮੁਕਤੀ ਲਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਵੱਡੀ ਪੂਜਾ ਅਤੇ ਆਦਰ ਗੁਰਬਾਣੀ ਨੂੰ ਪੜ੍ਹਨਾ, ਉਸ ਨੂੰ ਸਮਝਣਾ ਅਤੇ ਉਸ ਉੱਪਰ ਅਮਲ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅਕਾਲ ਪੁਰਖ ਦੇ ਆਪਣੇ ਬੋਲ ਹਨ। 'ਸ਼ਬਦ' ਪਰਮਾਤਮਾ ਦਾ ਅਪਣਾ ਬਚਨ ਹੈ। ਇਹ ਆਤਮਿਕ ਅਨੁਭਵ ਹੈ ਜੋ ਨਾਮ ਜਪਣ ਵਾਲੇ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਮਹਾਂਪੁਰਸ਼ਾਂ ਨੂੰ ਪ੍ਰਾਪਤ ਹੋਇਆ ਹੈ। ਪ੍ਰਭੂ ਦਾ ਸ਼ਬਦ ਗਿਆਨ ਰੂਪੀ ਦੀਵੇ ਵਾਂਗ ਹੈ ਜੋ ਜੀਵ ਦੇ ਮਨ ਦਾ ਅੰਧੇਰਾ ਦੂਰ ਕਰ ਕੇ ਆਤਮ ਪ੍ਰਕਾਸ਼ ਕਰ ਦਿੰਦਾ ਹੈ:

– *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* *(ਪੰਨਾ ੭੨੨)*

– *ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥* *(ਪੰਨਾ ੬੨੮)*

– *ਸਬਦੁ ਦੀਪਕੁ ਵਰਤੈ ਤਿਹੁ ਲੋਇ॥ ਜੋ ਚਾਖੈ ਸੋ ਨਿਰਮਲੁ ਹੋਇ॥* *(ਪੰਨਾ ੬੨੮)*

– *ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥* *(ਪੰਨਾ ੬੭)*

*ਸਤਿਗੁਰ ਸਬਦਿ ਉਜਾਰੋ ਦੀਪਾ॥*

– *ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥* *(ਪੰਨਾ ੮੨੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖੀ ਭਾਈਚਾਰੇ ਅਤੇ ਵਿਸ਼ਵ ਏਕਤਾ ਦਾ ਗ੍ਰੰਥ ਹੈ। ਇਹ ਗ੍ਰੰਥ ਧਾਰਮਿਕ ਰਵਾਦਾਰੀ ਅਤੇ ਸਹਿਨਸ਼ੀਲਤਾ ਦੀ ਅਨੂਪਮ ਮਿਸਾਲ ਹੈ। ਇਸ ਦਾ ਪ੍ਰਤੱਖ ਸਬੂਤ ਇਸ ਦੀ ਬਾਣੀ ਅਤੇ ਬਣਤਰ ਹੈ ਜਿਸ ਵਿਚ ਸਾਰੇ ਦੇਸ਼ ਦੀ ਆਤਮਾ ਧੜਕਦੀ ਅਤੇ ਖੁਸ਼ਬੂ ਵੰਡਦੀ ਦਿਖਾਈ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਇਸ ਦੇ ਅੰਦਰ ਦੀ ਵਿਚਾਰਧਾਰਾ-ਮਨੁੱਖ, ਰੱਬ, ਕੁਦਰਤ, ਸੰਸਾਰ ਅਤੇ ਸਮਾਜ ਦੇ ਆਪਸੀ ਸੰਬੰਧਾਂ ਨੂੰ ਬਿਆਨ ਕਰਦੀ ਸਮੁੱਚੇ ਸੰਸਾਰ ਨੂੰ ਇਕ ਲੜੀ ਵਿਚ ਪਰੋਣ ਦਾ ਸਫ਼ਲ ਯਤਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸਿਧਾਂਤ ਗੈਰ-ਸੰਪ੍ਰਦਾਇਕ ਹਨ। ਭੇਖਾਂ, ਰਸਮਾਂ, ਚਿੰਨ੍ਹਾਂ, ਮੰਤਰਾਂ ਅਤੇ ਤੀਰਥਾਂ ਨੂੰ ਇਨ੍ਹਾਂ ਵਿਚ ਕੋਈ ਥਾਂ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

*ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥* *(ਪੰਨਾ ੧੯੯)*

ਵਿਸਮਾਦੁ ਨਾਦ ਵਿਚ ਡਾ. ਜੋਧ ਸਿੰਘ ਲਿਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਨੇ ਜਿੱਥੇ ਇਕ ਪਾਸੇ ਪੱਤਵਿਹੀਨ ਜੀਵਨ ਨੂੰ ਮਾੜਾ ਕਿਹਾ, ਉਥੇ ਨਾਲ ਹੀ ਕਰਮਕਾਂਡਾਂ ਅਤੇ ਵਰਨ-ਵਿਵਸਥਾ ਦੇ ਬੰਧਨਾਂ ਤੋਂ ਭਾਰਤ-ਵਾਸੀਆਂ ਨੂੰ ਨਿਜਾਤ ਵੀ ਦਿਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਨੇ ਗ਼ੁਲਾਮ ਬਿਰਤੀ ਵਾਲੇ ਰਾਸ਼ਟਰ ਨੂੰ ਝੰਜੋੜਿਆ ਵੀ ਤੇ ਲੋਕਾਂ ਨੂੰ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿਣ ਦੀ ਦਲੇਰੀ ਵੀ ਪ੍ਰਦਾਨ ਕੀਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਬ੍ਰਹਮ-ਗਿਆਨ ਤੋਂ ਉਪਜੀ ਸ਼ਕਤੀ ਨੂੰ ਆਮ ਲੋਕਾਂ ਦੀ ਭਲਾਈ ਹਿਤ ਵਰਤਣ ਲਈ ਸਦਾ ਤਿਆਰ ਰਹਿਣ ਦੀ ਪ੍ਰੇਰਨਾ ਦਿੱਤੀ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਹੀ ਸਨ, ਜਿਨ੍ਹਾਂ ਦੇ ਆਧਾਰ 'ਤੇ ਮੀਰੀ-ਪੀਰੀ ਅਤੇ ਭਗਤੀ-ਸ਼ਕਤੀ ਦਾ ਇੱਕੋ ਸ਼ਖ਼ਸੀਅਤ ਵਿਚ ਹੋਣ ਦਾ ਸੰਕਲਪ ਉਭਾਰਿਆ ਗਿਆ ਅਤੇ ਸੰਤ-ਸਿਪਾਹੀ ਦੇ ਰੂਪ ਵਿਚ ਪੰਜਾਬ-ਵਾਸੀਆਂ ਨੇ ਭਾਰਤ ਦੇ ਲੋਕਾਂ ਨੂੰ ਇਕ ਨਵੀਂ ਸੇਧ ਦਿੱਤੀ। ਇਹ ਦੇਸ਼ ਦੇ ਕੌਮੀ ਜੀਵਨ ਵਿਚ ਇਕ ਇਨਕਲਾਬੀ ਪਰਿਵਰਤਨ ਸੀ, ਜਿਸ ਦਾ ਸਿੱਟਾ ੧੬੯੯ ਈ. ਵਿਚ ਖਾਲਸਾ ਪੰਥ ਦੀ ਸਿਰਜਨਾ ਦੇ ਰੂਪ ਵਿਚ ਪ੍ਰਗਟ ਹੋਇਆ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੀ ਸ਼ਬਦ-ਗੁਰੂ ਸਿਧਾਂਤ ਹੈ, ਜਿਸ ਰਾਹੀਂ ਦੇਹਧਾਰੀ ਗੁਰੂ-ਡੰਮ੍ਹ ਦੀ ਪਰੰਪਰਾ ਅਤੇ ਉਸ ਤੋਂ ਉਤਪੰਨ ਹੋ ਸਕਣ ਵਾਲੀਆਂ ਸਮੱਸਿਆਵਾਂ ਨੂੰ ਧਿਆਨ ਵਿਚ ਰੱਖਦਿਆਂ ਸ਼ਬਦ (ਬਾਣੀ) ਨੂੰ ਹੀ ਗੁਰੂ ਮੰਨਣ ਦੀ ਲੀਹ 'ਤੇ ਤੋਰ ਕੇ ਸੰਵਿਧਾਨਤਾ ਨੂੰ ਵਿਅਕਤੀਵਾਦ ਤੋਂ ਉੱਚਾ ਰੱਖਣ ਦੀ ਪਰੰਪਰਾ ਚਲਾਈ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਰਤਨਾਂ ਦਾ ਖ਼ਜ਼ਾਨਾ ਹੈ। ਜਿਤਨਾ ਕੋਈ ਗਹਿਰਾਈ ਵਿਚ ਜਾਣ ਦੀ ਕੋਸ਼ਿਸ਼ ਕਰੇਗਾ, ਉਤਨੇ ਹੀ ਅਮੋਲਕ ਰਤਨ (ਨਾਮ-ਰੂਪੀ ਪਦਾਰਥ) ਉਸ ਨੂੰ ਪ੍ਰਾਪਤ ਹੋਣਗੇ।

ਨੋਬਲ ਪੁਰਸਕਾਰ ਵਿਜੇਤਾ ਪਰਲ ਬੱਕ ਦੇ ਸ਼ਬਦਾਂ ਵਿਚ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਅਚੰਭੇ ਦੀ ਨਵੀਨਤਾ ਹੈ। ਇਹ ਬਾਣੀ ਸਾਰੇ ਸੰਸਾਰ ਲਈ ਸਾਂਝੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਮਹਾਨ ਗ੍ਰੰਥ ਹੈ ਜੋ ਸਮੇਂ ਅਤੇ ਸਥਾਨ ਦੀਆਂ ਹੱਦਾਂ ਤੋਂ ਪਾਰ ਸਮੁੱਚੀ ਮਨੁੱਖਤਾ ਨੂੰ ਉਪਦੇਸ਼ ਦਿੰਦਾ ਹੈ ਅਤੇ ਆਪਣੇ ਅਸਲ ਸੋਮੇ ਨਾਲ ਅਭੇਦ ਹੋਣ ਦਾ ਰਾਹ ਦਰਸਾਉਂਦਾ ਹੈ।" ਸਿੱਖ ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਡਾ. ਗ੍ਰੀਨਲੀਜ਼ ਲਿਖਦੇ ਹਨ, "ਸਿੱਖ ਇਕ 'ਰਹਿਣੀ' ਧਰਮ ਹੈ, ਜਿਹੜਾ ਮਨੁੱਖ ਨੂੰ ਆਪਣੇ ਨਿਸ਼ਾਨੇ 'ਤੇ ਲੈ ਜਾਣ ਲਈ ਸਿੱਧਾ ਰਸਤਾ ਦੱਸਦਾ ਹੈ। ਸਿੱਖ ਧਰਮ ਫ਼ੋਕੇ ਤਰਕ, ਵਿਵਾਦ ਅਤੇ ਫਜ਼ਲੂ ਦੇ ਬਖੇੜੇ ਵਿਚ ਨਹੀਂ ਪੈਂਦਾ।" ਵਿਦਵਾਨ ਲਿਖਾਰੀ ਨੇ ਅੱਗੇ ਚੱਲ ਕੇ ਲਿਖਿਆ ਹੈ, "ਜਿਤਨਾ ਹੀ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਵਿਚ

ਅਗਾਂਹ ਵਧਦਾ ਗਿਆ, ਉਤਨਾ ਹੀ ਮੇਰਾ ਪਿਆਰ ਅਤੇ ਸਤਿਕਾਰ ਇਸ ਬਾਣੀ ਲਈ ਵਧਦਾ ਗਿਆ। ਸੰਸਾਰ ਦੇ ਧਰਮ-ਗ੍ਰੰਥਾਂ ਵਿੱਚੋਂ ਸ਼ਾਇਦ ਹੀ ਹੋਰ ਕੋਈ ਅਜਿਹਾ ਗ੍ਰੰਥ ਹੋਵੇ ਜੋ ਬਾਣੀ ਦੀ ਉਚਾਈ ਵਿਚ ਜਾਂ ਲਗਾਤਾਰ ਪ੍ਰੇਰਨਾ ਦੇਣ ਦੀ ਖੁਸ਼ੀ ਵਿਚ ਇਸ ਹੱਦ ਤਕ ਪੁੱਜਿਆ ਹੋਵੇ।" ਪ੍ਰੋ. ਪੂਰਨ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵਗਦੀ ਨੈਂ ਕਿਹਾ ਹੈ ਜਿਸ ਵਿਚ ਸੱਚ, ਸੰਤੋਖ ਅਤੇ ਅੰਮ੍ਰਿਤਮਈ ਨਾਮ ਦਾ ਪ੍ਰਵਾਹ ਚੱਲ ਰਿਹਾ ਹੈ। ਇਸ ਨੈਂ ਦਾ ਜਲ ਸਵੱਛ, ਸੀਤਲ ਅਤੇ ਨਿਰਮਲ ਹੈ, ਜਿਸ ਦਾ ਵਹਾਅ ਆਪਣੇ ਸੋਮੇ ਤੋਂ ਸਾਗਰ ਵਿਚ ਸਮਾਉਣ ਤਕ ਇਕ-ਰਸ ਤੇ ਇੱਕੋ ਚਾਲ ਵਹਿ ਰਿਹਾ ਹੈ। ਡਾ. ਟਾਇਨਬੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮੁੱਚੀ ਮਨੁੱਖਤਾ ਦਾ ਸਾਂਝਾ ਆਤਮਿਕ ਭੰਡਾਰ ਕਹਿ ਕੇ ਇਸ ਦੀ ਉੱਚਤਾ ਅਤੇ ਵਡਿਆਈ ਨੂੰ ਬਿਆਨ ਕੀਤਾ ਹੈ। ਡਾ. ਰਾਧਾ ਕ੍ਰਿਸ਼ਨਨ ਲਿਖਦੇ ਹਨ : "We find in the Guru Granth Sahib, a wide range of mystical emotions, intimate expressions of the personal realization of God and rapturous hymns of divine love." The borders of seas and mountains will give way before the call of eternal truth which is set forth with freshness of feeling and fervour of devotion in Guru Granth Sahib."

ਆਉਣ ਵਾਲੇ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਨੂੰ ਬਹੁਤ ਕੁਝ ਦੇਣ ਦੀ ਸਮਰੱਥਾ ਰੱਖਦਾ ਹੈ। ਡਾ. ਟਾਇਨਬੀ ਦੇ ਹੀ ਸ਼ਬਦਾਂ ਵਿਚ : "The Guru Granth (Sahib) is the Sikh's perpetual Guru (Spiritual guide). In the religious debate, the Sikh religion, and its scripture, Guru Granth Sahib will have something of special value to say to rest of the world."

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਆਤਮਿਕ ਅਤੇ ਸਦਾਚਾਰਕ ਰਹਿਨੁਮਾਈ ਦਾ ਅਨਮੋਲ ਖ਼ਜ਼ਾਨਾ ਹੈ। ਸੰਸਾਰ ਦੀ ਰਹੱਸਵਾਦੀ ਅਤੇ ਅਧਿਆਤਮਿਕ ਰਚਨਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਥਾਨ ਵਿਲੱਖਣ ਅਤੇ ਵਿਸ਼ੇਸ਼ ਹੈ। ਇਸ ਦੀ ਅਗੰਮੀ ਬਾਣੀ ਦੀ ਰੋਸ਼ਨੀ ਵਿਚ ਤੁਰ ਕੇ ਹੀ ਅਸੀਂ ਸਾਰੇ ਵਿਸ਼ਵ ਵਿਚ ਸੁਖ-ਸ਼ਾਂਤੀ ਅਤੇ ਅਮਨ ਦੀਆਂ ਕਦਰਾਂ-ਕੀਮਤਾਂ ਨੂੰ ਮਜ਼ਬੂਤ ਕਰ ਸਕਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)* ■

# ਵਿਸ਼ਵ-ਸ਼ਾਂਤੀ ਅਤੇ ਸਾਂਝੀਵਾਲਤਾ ਲਈ ਆਦਰਸ਼ ਰਾਹ-ਦਿਸੇਰੇ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਡਾ. ਰਛਪਾਲ ਸਿੰਘ**

ਸ੍ਰਿਸ਼ਟੀ ਦਾ ਸਿਰਜਣਹਾਰ ਅਕਾਲ ਪੁਰਖ ਸਰਬੱਤ ਦਾ ਪਿਤਾ ਹੈ। ਸਮੁੱਚੀ ਲੋਕਾਈ, ਪੂਰਾ ਵਿਸ਼ਵ ਉਸੇ ਦੀ ਹੀ ਅਦਭੁਤ ਰਚਨਾ ਹੈ। ਜਿਹੋ-ਜਿਹੀ ਕਾਰ/ਕੰਮ ਉਹ ਆਪਣੀ ਸਿਰਜਣਾ ਪਾਸੋਂ ਕਰਵਾਉਣੀ ਲੋਚਦਾ ਹੈ, ਉਹੋ ਜਿਹੇ ਧੰਦੇ, ਉਸ ਨੇ ਵਿਭਿੰਨ ਪ੍ਰਾਣੀਆਂ ਨੂੰ, ਵਿਸ਼ਵ-ਭਰ ਦੇ ਵੱਖ-ਵੱਖ ਭੂ-ਖੰਡਾਂ ਵਿਚ ਪ੍ਰਦਾਨ ਕੀਤੇ ਹੋਏ ਹਨ। ਉਸ ਦੇ ਹੁਕਮ ਤੋਂ ਬਿਨਾਂ ਕੁਝ ਵੀ ਨਹੀਂ ਹੋ ਸਕਦਾ। ਪ੍ਰਭੂ ਨੇ ਤਾਂ ਸਭ ਨੂੰ ਬਰਾਬਰਤਾ ਪ੍ਰਦਾਨ ਕਰ ਕੇ, ਇਹ ਜਨਮ ਪ੍ਰਦਾਨ ਕੀਤਾ ਹੈ ਪਰ ਮਾਇਆ ਅਤੇ ਹਉਮੈ ਦੇ ਕੂੜ ਪਰਦੇ ਨੇ ਰੱਬੀ-ਜੋਤਿ ਅਤੇ ਸੰਸਾਰ-ਰਚਨਾ ਵਿਚ, ਇਕ ਕੰਧ/ਪਰਦਾ ਬਣਾ ਲਿਆ ਹੈ। ਇਸ 'ਕੂੜ ਕੀ ਪਾਲਿ' ਨੇ ਪੂਰੇ ਵਿਸ਼ਵ ਨੂੰ ਵੱਖ-ਵੱਖ ਧਰਮਾਂ, ਨਸਲਾਂ, ਊਚ-ਨੀਚ, ਜਾਤ-ਪਾਤ ਆਦਿ ਦੇ ਵਿਤਕਰਿਆਂ ਵਿਚ ਵਿਭਾਜਨ ਕਰ ਦਿੱਤਾ ਹੈ।

ਸਮੇਂ-ਸਮੇਂ ਸਿਰ ਹਰ ਧਰਮ ਵਿਚ ਵੱਖ-ਵੱਖ ਧਾਰਮਿਕ ਆਗੂ, ਲੋਕਾਈ ਨੂੰ ਰੱਬੀ-ਪਰਉਪਕਾਰ ਸੁਨੇਹਾ ਦਿੰਦੇ ਰਹੇ ਹਨ। ਹਰ ਧਰਮ ਦੇ ਧਾਰਮਿਕ ਗ੍ਰੰਥ ਆਪੋ-ਆਪਣੀ ਥਾਂ 'ਤੇ ਸਤਿਕਾਰਯੋਗ ਹਨ ਪਰ ਜੋ ਸਰਬ-ਸ੍ਰੇਸ਼ਟਤਾ, ਸਰਬ-ਸਤਿਕਾਰ, ਸਰਬ-ਸਾਂਝੀਵਾਲਤਾ, ਪਰਮਾਣਿਕਤਾ ਅਤੇ ਵਿਸ਼ਵ-ਭਾਈਚਾਰੇ ਲਈ ਸਰਬ-ਸਾਂਝਾ ਉਪਦੇਸ਼, 'ਧੁਰ ਕੀ ਬਾਣੀ', 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਉਹ ਹੋਰ ਕਿਤੇ ਵੀ ਨਹੀਂ ਲੱਭਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਰੱਬੀ ਹੁਕਮ ਹੈ, ਜਿਸ ਨੂੰ ਨਿਰੰਕਾਰ-ਪਰਮੇਸ਼ਰ ਨੇ ਮਿਹਰ ਕਰ ਕੇ, ਆਪਣੇ ਪਿਆਰਿਆਂ ਦੇ ਮੂੰਹੋਂ ਬੁਲਵਾਇਆ ਹੈ। ਇਹ ਵਿਅਕਤੀਗਤ ਕਿਰਤ ਨਹੀਂ, ਇਹ ਧੁਰ ਦਰਗਾਹੀ ਕਿਰਤ ਹੈ। ਇਸੇ ਕਰਕੇ ਇਸ ਨੂੰ 'ਗੋਵਿੰਦ ਕੀ ਬਾਣੀ', 'ਖਸਮ ਕੀ ਬਾਣੀ', 'ਧੁਰ ਕੀ ਬਾਣੀ' ਆਦਿ ਦੇ ਵਿਸ਼ੇਸ਼ਣਾਂ ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਇਹ ਨਿਰੋਲ ਅਜਿਹੀ ਰੱਬੀ-ਸ਼ਕਤੀ ਹੈ ਜੋ 'ਹਰਿ-ਜਨ' ਨੂੰ 'ਹਰਿ' ਵਿਚ ਅਭੇਦ ਕਰ ਸਕਣ ਦੀ ਅਥਾਹ ਸਮਰੱਥਾ ਰੱਖਦੀ ਹੈ।

**ਸਰਬੱਤ ਦਾ ਭਲਾ :** ਵਿਸ਼ਵ-ਭਾਈਚਾਰੇ ਦੇ ਸਰਬਪੱਖੀ ਕਲਿਆਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਰਬੱਤ ਦੇ ਭਲੇ ਦਾ ਪਾਵਨ ਸੰਦੇਸ਼ ਹੈ। ਇਸ ਵਿਚ ਕਿਸੇ ਵਿਸ਼ੇਸ਼ ਵਰਗ ਲਈ ਨਹੀਂ, ਸਗੋਂ ਬਿਨਾਂ ਕਿਸੇ ਵਿਤਕਰੇ ਦੇ, ਸਭ ਪ੍ਰਾਣੀਆਂ ਨਾਲ

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਇੱਕੋ ਜਿਹਾ ਵਰਤਾਓ ਕੀਤਾ ਗਿਆ ਹੈ। ਜੈਨੀਆਂ, ਬੋਧੀਆਂ, ਈਸਾਈਆਂ, ਮੁੱਲਾਂ, ਕਾਜ਼ੀਆਂ, ਜੋਗੀਆਂ, ਹਿੰਦੂਆਂ, ਸਿੱਖਾਂ, ਪਾਰਸੀਆਂ, ਯਹੂਦੀਆਂ ਆਦਿ ਸਭ ਨੂੰ ਪਰਸਪਰ-ਮਿਲਵਰਤਨ, ਪ੍ਰੇਮ-ਭਾਵਨਾ ਨਾਲ ਜੀਵਨ ਬਸਰ ਕਰਨ ਅਤੇ ਚੰਗੇ ਇਨਸਾਨ ਬਣਨ ਦਾ ਬਰਾਬਰ ਸੰਦੇਸ਼ ਪ੍ਰਦਾਨ ਕੀਤਾ ਗਿਆ ਹੈ। ਇਸ ਮਹਾਨ 'ਸ਼ਬਦ-ਗੁਰੂ' ਵਿਚ ਕਿਸੇ ਨਾਲ ਵੀ ਰਿਆਇਤ ਨਹੀਂ ਕੀਤੀ ਗਈ, ਸਗੋਂ ਨਾਮ-ਸਿਮਰਨ, ਪ੍ਰੇਮਾ-ਭਗਤੀ, ਕਿਰਤ-ਵਿਰਤ ਅਤੇ ਸ਼ੁਭ-ਅਮਲ ਕਰਨ ਲਈ ਅਜਿਹੀ ਚੇਤਨਾ ਬਖਸ਼ੀ ਗਈ ਹੈ ਕਿ ਅਸੀਂ ਸਾਰੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਹਾਂ। ਤਾਂ ਫਿਰ ਵਿਸ਼ਵ-ਪੱਧਰ 'ਤੇ ਮਨੁੱਖੀ ਭਾਈਚਾਰੇ ਨਾਲ ਵਿਤਕਰਾ ਕਿਉਂ?

*- ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ (ਪੰਨਾ ੬੭੧)*

*- ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥ (ਪੰਨਾ ੫੬੬)*

*- ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ॥ (ਪੰਨਾ ੩੭੯)*

ਜਿੱਥੇ ਸਰਬੱਤ ਦਾ ਭਲਾ ਹੈ, ਉਥੇ ਕਿਸੇ ਦਾ ਬੁਰਾ ਮੰਗਿਆ ਹੀ ਨਹੀਂ ਜਾਂਦਾ। ਦੁਨੀਆਂ ਵਿਚ ਸਭ ਕੋਈ ਆਪਣਾ ਹੀ ਭਲਾ ਚਾਹੁੰਦਾ ਹੈ ਪਰ ਕਦੀ ਕਿਸੇ ਨੇ ਗਵਾਂਢੀ ਜਾਂ ਸਮਾਜ ਦਾ ਭਲਾ ਕਦੇ ਘੱਟ ਹੀ ਮੰਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਅਜਿਹਾ ਵਿਲੱਖਣ ਮਹਾਨ ਗੁਰੂ ਹੈ, ਜਿਸ ਵਿਚ ਉਪਦੇਸ਼ ਹੈ ਕਿ ਹੇ ਮਨੁੱਖ! ਜੇਕਰ ਤੂੰ ਸਦਾ ਸੁਖ ਚਾਹੁੰਦਾ ਹੈਂ, ਤਾਂ ਕਿਸੇ ਦਾ ਬੁਰਾ ਮਨ ਵਿਚ ਵੀ ਨਾ ਸੋਚ:

*ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥ (ਪੰਨਾ ੩੮੬)*

ਤਾਂ ਹੀ ਹਰ ਗੁਰਸਿੱਖ ਨਿਤਾ-ਪ੍ਰਤੀ, ਆਪਣੇ ਗੁਰੂ ਪਾਸੋਂ ਜਿੱਥੇ 'ਨਾਮ-ਸਿਮਰਨ' ਦੀ ਦਾਤ ਮੰਗਦਾ ਹੈ, ਉਥੇ ਨਾਲ ਹੀ 'ਸਰਬੱਤ ਦੇ ਭਲੇ' ਦੀ ਅਰਦਾਸ ਵੀ ਕਰਦਾ ਹੈ:

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਸਰਬੱਤ ਦਾ ਭਲਾ ਮੰਗਣ ਨਾਲ ਆਪਣਾ ਭਲਾ ਵੀ ਵਿੱਚੇ ਹੀ ਆ ਜਾਂਦਾ ਹੈ। ਗੁਰਬਾਣੀ ਵਿਚ ਕਿਤੇ ਵੀ ਕੇਵਲ ਵਿਅਕਤੀਗਤ ਭਲੇ ਦੀ ਗੱਲ ਨਹੀਂ ਕੀਤੀ ਗਈ। ਅਕਾਲ ਪੁਰਖ ਤੋਂ ਸਭ ਜੀਅ-ਜੰਤਾਂ ਉੱਤੇ ਮਿਹਰ ਕਰਨ, ਸਾਰੇ ਸੰਸਾਰ ਨੂੰ ਅੰਨ, ਪਾਣੀ, ਬਸਤਰ ਦੇਣ, ਸਭ ਪ੍ਰਕਾਰੀ ਦੁੱਖ, ਕਲੇਸ਼, ਵੈਰ-ਵਿਰੋਧ ਮਿਟਾਉਣ ਅਤੇ ਸਾਰੀ ਦੁਨੀਆਂ ਉੱਤੇ ਸੁਖ-ਸ਼ਾਂਤੀ ਲਈ ਅਰਦਾਸ ਕੀਤੀ ਗਈ ਹੈ:

*ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥*
*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥*
*ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥*
*ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥ (ਪੰਨਾ ੧੨੫੧)*

ਸਾਰਾ ਸੰਸਾਰ ਦੁੱਖਾਂ, ਕਲੇਸ਼ਾਂ, ਵਿਕਾਰਾਂ ਅਤੇ ਹਉਮੈ ਦੀ ਅੱਗ ਵਿਚ ਸੜ ਰਿਹਾ ਹੈ। ਜਗਤ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਕਰਤਾ-ਪੁਰਖ ਅੱਗੇ ਪੁਰ-ਜ਼ੋਰ ਬੇਨਤੀ ਕੀਤੀ ਗਈ ਹੈ ਕਿ ਜਿਵੇਂ ਵੀ ਹੋਵੇ, ਹੇ ਪ੍ਰਭੂ ਜੀ! ਇਸ ਸੜ ਰਹੇ ਸੰਸਾਰ ਉੱਤੇ ਕਿਰਪਾ ਕਰ ਕੇ ਠੰਢ ਵਰਤਾਉ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* (ਪੰਨਾ ੮੫੩)

ਸਾਰਿਆਂ ਦਾ ਸਰਬ-ਸਾਂਝਾ ਪਿਤਾ ਪ੍ਰਭੂ ਹੈ। ਇੱਕੋ ਮਿੱਟੀ ਤੋਂ ਹੀ ਉਸ ਨੇ ਹਾਥੀ, ਕੀੜੀ, ਬਨਸਪਤੀ, ਮਨੁੱਖ, ਪਸ਼ੂ, ਪੰਛੀ ਸਿਰਜੇ ਹਨ। ਸਾਰਿਆਂ ਵਿਚ ਆਪ ਹੀ ਵਿਆਪਕ ਹੈ:

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥* (ਪੰਨਾ ੯੮੮)

ਜੇਕਰ ਸਾਰਿਆਂ ਵਿਚ ਖ਼ੁਦਾ ਦਾ ਵਾਸਾ ਹੈ। ਸਭ ਇੱਕੋ ਜਿਹੇ ਹਨ। ਉਸ ਤੋਂ ਬਿਨਾਂ ਕੋਈ ਹੈ ਹੀ ਨਹੀਂ ਤਾਂ ਫਿਰ ਇਨਸਾਨ, ਇਨਸਾਨ ਦਾ ਦੁਸ਼ਮਣ ਕਿਉਂ ਬਣੀ ਬੈਠਾ ਹੈ? ਵੈਰ-ਵਿਰੋਧ, ਈਰਖ਼ਾ, ਝਗੜੇ, ਮੁਕੱਦਮੇ, ਮਨੁੱਖੀ ਮਨ-ਮਿਟਾਵ, ਵਿਸ਼ਵ-ਪੱਧਰ 'ਤੇ ਅੰਤਰ-ਰਾਸ਼ਟਰੀ ਝਗੜੇ, ਤੋਪਾਂ, ਬਰੂਦ, ਐਟਮੀ ਤਬਾਹੀ ਦੇ ਪਦਾਰਥ ਸਭ ਕਿਸ ਲਈ ਮਨੁੱਖ ਨੇ ਬਣਾਏ ਹਨ? ਮਨੁੱਖ ਹੀ ਮਨੁੱਖ ਦਾ ਵੈਰੀ ਬਣੀ ਬੈਠਾ ਹੈ। ਜ਼ਮੀਨਾਂ ਦੇ ਝਗੜੇ, ਮਾਇਆ-ਪਦਾਰਥਾਂ ਦੀ ਕਾਣੀ ਵੰਡ, ਮਜ਼ਦੂਰਾਂ ਦਾ ਸ਼ੋਸ਼ਣ ਆਦਿ ਵਿਸ਼ਵ-ਪੱਧਰ 'ਤੇ ਵਿਆਪਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਸ਼ਵ-ਦ੍ਰਿਸ਼ਟੀ ਏਨੀ ਵਿਸ਼ਾਲ ਹੈ ਕਿ ਇਹ ਵਿਸ਼ਵ-ਪੱਧਰ 'ਤੇ ਸ਼ਾਂਤੀ, ਏਕਤਾ, ਪਿਆਰ, ਖੁਸ਼ੀਆਂ ਖੇੜੇ ਤੇ ਸਰਬਪੱਖੀ ਖੁਸ਼ਹਾਲੀ ਦਾ ਪ੍ਰਸਾਰ ਲੋਚਦੀ ਹੈ:

*- ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥* (ਪੰਨਾ ੧੩੮੧)
*- ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥* (ਪੰਨਾ ੪੮੫)
*- ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ॥* (ਪੰਨਾ ੯੬)

ਸੰਸਾਰ-ਮਨੁੱਖ ਦੇ ਸੰਦਰਭ ਵਿਚ, ਜਿਵੇਂ ਇਕ ਪਰਵਾਰ ਦੇ ਸਾਰੇ ਜੀਅ ਜੇਕਰ ਸਲੂਕ-ਇਤਫ਼ਾਕ ਤੇ ਪਿਆਰ ਨਾਲ ਰਹਿਣ ਤਾਂ ਪਰਵਾਰ ਦੀ ਵੀ ਖੁਸ਼ਹਾਲੀ ਰਹਿੰਦੀ ਹੈ ਅਤੇ ਉਨ੍ਹਾਂ ਦੇ ਮਾਤਾ-ਪਿਤਾ ਵੀ ਖੁਸ਼ ਰਹਿੰਦੇ ਹਨ। ਪਰ ਇਸ ਦੇ ਉਲਟ ਜੇਕਰ ਪਰਵਾਰ ਵਿਚ ਪ੍ਰਸਪਰ ਦਵੈਤ, ਈਰਖਾ, ਝਗੜੇ, ਵੰਡ-ਇਕਾਈਆਂ ਅਤੇ ਕਲੇਸ਼ ਰਹਿਣ ਤਾਂ ਮਾਪਿਆਂ ਨੂੰ ਵੀ ਦੁੱਖ ਪਹੁੰਚਦਾ ਹੈ। ਇਸੇ ਸਬੰਧ ਵਿਚ ਸ੍ਰੀ

ਗੁਰੂ ਗ੍ਰੰਥ ਸਾਹਿਬ ਵਿਚ ਸੰਸਾਰ-ਮਨੁੱਖ ਨੂੰ ਮਨ ਵਿੱਚੋਂ ਕ੍ਰੋਧ ਕੱਢ ਦੇਣ ਅਤੇ ਕਿਸੇ ਦਾ ਵੀ ਦਿਲ ਨਾ ਦੁਖੀ ਕਰਨ ਦਾ ਉਪਦੇਸ਼ ਹੈ:

*– ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥ (ਪੰਨਾ ੧੩੮੧)*

*– ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥ (ਪੰਨਾ ੩੨੨)*

ਗੁਰਬਾਣੀ ਅਨੁਸਾਰ ਕੋਈ ਵੀ ਮੰਦਾ ਜਾਂ ਬੁਰਾ ਨਹੀਂ। ਸਭ ਸ੍ਰਿਸ਼ਟੀ ਕਰਤਾ-ਪੁਰਖ ਨੇ ਇਕ ਨੂਰ ਤੋਂ ਹੀ ਸਾਜੀ ਹੈ। ਸਾਰੇ ਉਸੇ ਦੇ ਹੀ ਬੰਦੇ ਹਨ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਸਰੀਰ ਨੂੰ ਉੱਤਮ ਕਿਹਾ ਗਿਆ ਹੈ, ਜੋ ਅੰਦਰੋਂ-ਬਾਹਰੋਂ ਨਿਰਮਲ ਹੈ। ਜੋ ਮਨੁੱਖ ਗੁਰੂ-ਹੁਕਮ ਵਿਚ ਜੀਵਨ-ਬਸਰ ਕਰਦੇ ਹਨ, ਉਹੀ ਉੱਤਮ ਹਨ। ਜੋ ਮਨੁੱਖ ਦੂਸਰਿਆਂ ਦਾ ਬੁਰਾ ਸੋਚਦੇ ਹਨ ਜਾਂ ਕਰਦੇ ਹਨ ਅਤੇ ਪਰਉਪਕਾਰ ਤੋਂ ਦੂਰ ਹਨ, ਉਹ ਕਦੇ ਵੀ ਪਰਮੇਸ਼ਰ-ਪਿਤਾ ਨੂੰ ਚੰਗੇ ਨਹੀਂ ਲੱਗਦੇ। ਪਰਮੇਸ਼ਰ ਵਾਸਤੇ ਤਾਂ ਉਹ ਸਰੀਰ ਪਵਿੱਤਰ ਹੈ, ਜੋ 'ਪਾਪ' ਅਰਥਾਤ ਬੁਰੇ ਕਰਮ ਨਹੀਂ ਕਰਦਾ:

*ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ॥ (ਪੰਨਾ ੧੯੮)*

ਜੋ ਮਨੁੱਖ ਸਵੈ-ਸੁਆਰਥ ਦੀ ਪੂਰਤੀ ਲਈ, ਵਧੇਰੇ ਧਨ ਇਕੱਤਰ ਕਰਨ ਅਤੇ ਆਪਣੀ ਹਉਮੈ ਵੱਸ ਦੂਸਰਿਆਂ ਨਾਲ ਕਪਟ (ਧੋਖਾ) ਕਰਦੇ ਹਨ। ਅਕਾਲ ਪੁਰਖ ਦੇ ਦਰਬਾਰ ਵਿਚ ਉਨ੍ਹਾਂ ਨੂੰ ਲੇਖਾ ਦੇਣਾ ਹੀ ਪਵੇਗਾ। ਉਸ ਸਮੇਂ ਦਾ ਪਛਤਾਇਆ ਫਿਰ ਕਿਸੇ ਵੀ ਕੰਮ ਨਹੀਂ ਆਵੇਗਾ। ਗੁਰੂ ਸਾਹਿਬ ਦਾ ਪਾਵਨ ਫ਼ਰਮਾਨ ਹੈ:

*ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥*
*(ਪੰਨਾ ੬੫੬)*

'ਬਿਗਾਨਾ ਹੱਕ' ਖਾਣਾ ਜਿੱਥੇ ਗੁਰਬਾਣੀ ਵਿਚ ਸਖ਼ਤੀ ਨਾਲ ਵਿਵਰਜਿਤ ਹੈ, ਉਥੇ ਆਪਣੇ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਨ ਨੂੰ ਉਤਸ਼ਾਹਿਤ ਕੀਤਾ ਗਿਆ ਹੈ। ਮਨੁੱਖੀ ਜੀਵਨ ਵਿਚ ਜੇਕਰ ਵਾਸਤਵਿਕ ਅਧਿਆਤਮਿਕ ਜੀਵਨ ਦੀ ਸੂਝ ਪ੍ਰਾਪਤ ਕਰਨੀ ਹੈ ਅਰਥਾਤ ਪ੍ਰਭੂ-ਮਾਰਗ ਦੀ ਸੂਝ ਕੇਵਲ, ਆਪਣੀ ਖੂਨ-ਪਸੀਨੇ ਦੀ ਕੀਤੀ ਹੋਈ ਨੇਕ ਕਮਾਈ ਵਿਚ ਹੀ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਾਇਰਾ ਏਨਾ ਵਿਸ਼ਾਲ ਹੈ ਕਿ ਮਨੁੱਖੀ ਜੀਵਨ ਦੇ ਹਰੇਕ ਖੇਤਰ ਨਾਲ ਸੰਬੰਧਿਤ ਭੂਤ, ਭਵਿੱਖ ਅਤੇ ਵਰਤਮਾਨ ਦੀ ਸਭ-ਪ੍ਰਕਾਰੀ ਸਮੱਗਰੀ ਇਸ ਵਿਚ ਸੰਮਿਲਤ ਹੈ। ਮਨੁੱਖੀ ਜੀਵਨ ਲਈ ਇਸ ਵਿਚ ਸਰਬ-ਕਾਲੀ, ਸਰਬਪੱਖੀ, ਸੁਯੋਗ ਅਗਵਾਈ ਕਰ ਸਕਣ ਦੀ ਸਮਰੱਥਾ ਹੈ। ਸਿੱਖ-ਜਗਤ

ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਜੁਗੋ ਜੁਗ ਅਟੱਲ ਗੁਰੂ' ਦੇ ਰੂਪ ਵਿਚ ਸਰਬਉੱਚ ਸਤਿਕਾਰ ਪ੍ਰਾਪਤ ਹੈ। ਹਰ ਧਰਮ ਦੇ ਲੋਕ ਇਸ ਮਹਾਨ 'ਸ਼ਬਦ ਗੁਰੂ' ਦਾ ਸਤਿਕਾਰ ਕਰਦੇ ਹਨ ਕਿਉਂਕਿ ਅਜਿਹਾ ਸਰਬ-ਸਾਂਝਾ ਮਹਾਨ ਗ੍ਰੰਥ ਹੋਰ ਕੋਈ ਹੈ ਹੀ ਨਹੀਂ, ਜੋ ਸਮੁੱਚੇ ਵਿਸ਼ਵ ਨੂੰ, ਬਿਨਾਂ ਕਿਸੇ ਵਿਤਕਰੇ ਦੇ ਸਾਂਝੀਵਾਲਤਾ ਦਾ ਬਰਾਬਰ ਸੁਨੇਹਾ ਪ੍ਰਦਾਨ ਕਰਦਾ ਹੋਵੇ। ਗੁਰਮਤਿ ਮਾਰਗ ਵਿਚ ਨਾ ਕੋਈ ਵੈਰੀ ਹੈ, ਨਾ ਕੋਈ ਬਿਗਾਨਾ ਹੈ ਸਗੋਂ ਸਾਰੇ ਇੱਕ ਹੀ ਪਿਤਾ ਦੇ ਪੁੱਤਰ ਆਪਸ ਵਿਚ ਸਾਂਝੀਵਾਲ ਹਨ, ਸਾਜਨ ਹਨ। ਦੂਜਾ ਕੋਈ ਹੈ ਹੀ ਨਹੀਂ ਤਾਂ ਫਿਰ ਵੈਰ-ਵਿਰੋਧ ਕਾਹਦਾ? ਇਸ ਲਈ ਜੇਕਰ ਅਸੀਂ ਪੂਰੇ ਵਿਸ਼ਵ ਵਿਚ ਪਿਆਰ, ਸਦਭਾਵਨਾ, ਸਾਂਝੀਵਾਲਤਾ ਆਦਿ ਚਾਹੁੰਦੇ ਹਾਂ ਤਾਂ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਅਨੁਸਾਰ 'ਹਿਰਦਾ ਸ਼ੁੱਧ' ਕਰ ਕੇ ਜੀਵਨ ਬਤੀਤ ਕਰਨਾ ਚਾਹੀਦਾ ਹੈ:

*- ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥(ਪੰਨਾ ੧੨੯੯)*

*- ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

■

---

***ਵਿਸ਼ਵ-ਭਾਈਚਾਰਕ ਚੇਤਨਾ ਦੇ ਪ੍ਰਮੁੱਖ ਸਰੋਕਾਰ*** *(ਸਫ਼ਾ ੭੩ ਦਾ ਬਾਕੀ ਹਿੱਸਾ)*

ਜੇਕਰ ਅਸੀਂ ਸਾਰੇ ਭੇਦ-ਭਾਵ ਅਤੇ ਵਖਰੇਵਿਆਂ ਦਾ ਅਤੇ ਨਿੱਜੀ ਸੁਆਰਥ ਦਾ ਤਿਆਗ ਕਰ ਕੇ ਇਕ-ਦੂਜੇ ਲਈ ਨਿਸ਼ਕਾਮ ਸੇਵਾ ਵਿਚ ਜੁੱਟ ਜਾਈਏ। ਅਜਿਹੀ ਸੇਵਾ ਦੀ ਪ੍ਰੇਰਨਾ ਕਿਸੇ ਡਰ, ਭੈਅ ਜਾਂ ਕਾਨੂੰਨੀ ਕਾਰਵਾਈ ਰਾਹੀਂ ਨਹੀਂ, ਸਗੋਂ ਆਪਸੀ ਪ੍ਰੇਮ ਤੋਂ ਪ੍ਰੇਰਿਤ ਹੁੰਦੀ ਹੈ। ਇਹ ਪ੍ਰਾਪਤੀ ਸਾਨੂੰ ਸਾਡੇ ਧਰਮ-ਵਿਸ਼ੇਸ਼ ਦੇ ਉਪਦੇਸ਼ਾਂ ਤੋਂ ਹੀ ਹੋ ਸਕਦੀ ਹੈ। ਸਾਡਾ ਆਪਣਾ ਧਰਮ ਸਾਨੂੰ ਉਹ ਸੇਧ ਦੇ ਸਕਦਾ ਹੈ, ਜਿਸ ਬਾਰੇ ਸੰਸਾਰ ਦੇ ਸਾਰੇ ਧਰਮ ਇਕਮੱਤ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਪੰਜਾਬ ਦੇ ਸਮਾਜਿਕ, ਸਭਿਆਚਾਰਕ ਅਤੇ ਧਾਰਮਿਕ ਮੁਹਾਂਦਰੇ ਨੂੰ ਨਿਖਾਰਨ ਲਈ ਮਹੱਤਵਪੂਰਨ ਯੋਗਦਾਨ ਦਿੱਤਾ। ਇਨ੍ਹਾਂ ਭਗਤ ਸਾਹਿਬਾਨ ਤੇ ਗੁਰੂ ਸਾਹਿਬਾਨ ਨੇ ਪੰਜਾਬੀ ਆਚਰਨ ਵਿਚ ਉਨ੍ਹਾਂ ਕਦਰਾਂ-ਕੀਮਤਾਂ ਨੂੰ ਪਰਿਪੱਕ ਕੀਤਾ, ਜੋ ਜੀਵਨ ਨੂੰ ਮਿੱਠਾ, ਪਿਆਰਾ ਤੇ ਰੌਸ਼ਨ ਬਣਾਉਂਦੀਆਂ ਹਨ। ਗੁਰਬਾਣੀ-ਦਰਸ਼ਨ ਨੇ ਧਾਰਮਿਕ ਸਦਭਾਵਨਾ ਅਤੇ ਵਿਸ਼ਵ-ਭਾਈਚਾਰੇ ਦੇ ਸੰਦੇਸ਼ ਨੂੰ ਪ੍ਰਫੁੱਲਤ ਕਰਨ ਵਿਚ ਅਮਿਟ ਯੋਗਦਾਨ ਪਾਇਆ ਹੈ। ਸਾਂਝੀਵਾਲਤਾ, ਸਦਭਾਵਨਾ ਅਤੇ ਭਾਈਚਾਰੇ ਦੀ ਇਸ ਤੋਂ ਉਚੇਰੀ ਮਿਸਾਲ ਹੋਰ ਕੀ ਹੋ ਸਕਦੀ ਹੈ ਕਿ ਸਿੱਖ ਧਰਮ ਦੀ ਰੋਜ਼ਾਨਾ ਅਰਦਾਸ ਵਿਚ ਸਰਬੱਤ ਦੇ ਭਲੇ ਦੀ ਮੰਗਲ-ਕਾਮਨਾ ਕੀਤੀ ਜਾਂਦੀ ਹੈ:-

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉੱਚੇ-ਸੁੱਚੇ ਨਿਰਮਲ ਸੰਦੇਸ਼

*-ਸ. ਸਾਧੂ ਸਿੰਘ ਗੋਬਿੰਦਪੁਰੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਜੋ ਮਨੁੱਖੀ ਜੀਵਨ ਦਾ ਪੱਥ-ਦਰਸ਼ਨ ਕਰਦੀ ਹੈ, ਸਰਬ-ਸਾਂਝੀ ਅਤੇ ਸਰਬ-ਵਿਆਪੀ ਹੈ। ਇਸ ਵਿਚਲਾ ਸੰਦੇਸ਼ ਸਮੁੱਚੀ ਮਾਨਵਤਾ ਲਈ ਹੈ ਜੋ ਕਿਸੇ ਖਾਸ ਖਿੱਤੇ, ਦੇਸ਼ ਜਾਂ ਮਹਾਂਦੀਪ ਤਕ ਸੀਮਤ ਨਹੀਂ। ਇਸ ਵਿਚ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ-ਨਾਲ ਵੱਖ-ਵੱਖ ਵਰਗਾਂ ਅਤੇ ਖਿੱਤਿਆਂ ਦੇ ਸੰਤਾਂ, ਭਗਤਾਂ, ਸੂਫੀਆਂ, ਮਹਾਂਪੁਰਸ਼ਾਂ ਦੀ ਬਾਣੀ ਨੂੰ ਬਰਾਬਰ ਦਾ ਸਥਾਨ ਅਤੇ ਸਤਿਕਾਰ ਪ੍ਰਾਪਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਸਾਰ ਨੂੰ ਇਹ ਇਕ ਅਦੁੱਤੀ ਦੇਣ ਹੈ।

ਵੱਖ-ਵੱਖ ਬੋਲੀਆਂ ਅਤੇ ਮੁਲਕਾਂ ਵਿਚ ਅੱਜ ਤਕ ਜਿੰਨੇ ਵੀ ਧਾਰਮਿਕ ਗ੍ਰੰਥ ਰਚੇ ਗਏ ਹਨ ਉਨ੍ਹਾਂ ਸਭਨਾਂ ਵਿੱਚੋਂ ਗੁਰੂ-ਪਦਵੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪ੍ਰਾਪਤ ਹੈ। ਗਰਮੀ ਹੋਵੇ ਜਾਂ ਸਰਦੀ, ਮੀਂਹ ਹੋਵੇ ਜਾਂ ਝੱਖੜ, ਗ਼ਮੀ ਹੋਵੇ ਜਾਂ ਖੁਸ਼ੀ, ਜਿੱਥੇ-ਜਿੱਥੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਹੈ, ਉਸ ਦਾ ਨਿਤਾਪ੍ਰਤੀ ਅੰਮ੍ਰਿਤ ਵੇਲੇ ਪ੍ਰਕਾਸ਼ ਜ਼ਰੂਰ ਕੀਤਾ ਜਾਂਦਾ ਹੈ ਅਤੇ ਰਾਤ ਪੈਣ 'ਤੇ ਸੁਖ-ਆਸਣ ਅਰਥਾਤ ਦੋਨੋਂ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਵਾਕ ਲਏ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ਮੁੱਖ ਆਧਾਰ 'ਸਚੁ' (ਪਰਮਾਤਮਾ) ਨਾਲ ਅਭੇਦ ਹੋਣਾ ਹੈ ਜਿਸ ਲਈ ਇਕ ਮਾਤਰ ਸਾਧਨ ਹੈ 'ਨਾਮ'। ਨਾਮ ਦੁਆਰਾ ਹੀ ਪ੍ਰਭੂ-ਦਰ 'ਤੇ ਪ੍ਰਵਾਨ ਚੜ੍ਹੀਦਾ ਹੈ ਜੋ ਮਨੁੱਖੀ ਜੀਵਨ ਦਾ ਅੰਤਮ ਪੜਾਅ ਹੈ। ਨਾਮ ਹੀ ਪ੍ਰਾਣੀ ਦੀ ਅਸਲ ਰਾਸ-ਪੂੰਜੀ ਹੈ। ਜੇਕਰ ਪੱਲੇ ਨਾਮ ਨਹੀਂ ਹੈ ਤਾਂ ਸਭ ਕੁਝ ਬੇਕਾਰ ਹੈ, ਸਭ ਕਰਮ ਬੇਅਰਥ ਹਨ। ਰਾਗ ਭੈਰਉ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

*ਨਾਮ ਬਿਨਾ ਬਿਰਥੇ ਸਭਿ ਕਾਜ॥* *(ਪੰਨਾ ੧੧੪੦)*

ਇਕ ਸਿਹਤਮੰਦ ਸਮਾਜ ਦੀ ਉਸਾਰੀ ਲਈ ਗੁਰਬਾਣੀ ਮਨੁੱਖ ਨੂੰ ਸੁਕ੍ਰਿਤ ਭਾਵ ਕਿਰਤ ਕਰਨ ਅਤੇ ਵੰਡ ਛਕਣ ਲਈ ਪ੍ਰੇਰਦੀ ਹੈ। ਕਿਰਤ ਤੋਂ ਭਾਵ ਹੈ ਸੁੱਚੀ ਅਥਵਾ ਨੇਕ ਕਮਾਈ ਅਤੇ ਇਸ ਕੀਤੀ ਹੋਈ ਦਸਾਂ ਨਹੁੰਆਂ ਦੀ ਕਮਾਈ ਵਿੱਚੋਂ ਯਥਾ-ਸ਼ਕਤੀ ਲੋੜਵੰਦਾਂ ਅਤੇ ਬੇਆਸਰਿਆਂ ਦੀ ਸਹਾਇਤਾ ਕਰਨੀ ਹੈ ਜੋ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੈ। ਗੁਰਵਾਕ ਹਨ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥(ਪੰਨਾ ੧੨੪੫)*

* # ੨੧੭-ਆਰ, ਮਾਡਲ ਟਾਊਨ, ਜਲੰਧਰ-੧੪੪੦੦੩

*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

ਇਕ ਸਵੱਛ ਅਤੇ ਸਾਫ਼-ਸੁਥਰੇ ਸਮਾਜ ਦੀ ਸਥਾਪਨਾ ਕਰਨ ਵਿਚ ਕਿਰਤ ਦਾ ਬਹੁਤ ਵੱਡਾ ਮਹੱਤਵ ਹੈ। ਇਸ ਨਾਲ ਰਿਸ਼ਵਤਖੋਰੀ ਤੇ ਗ਼ਲਤ ਢੰਗ ਨਾਲ ਧਨ-ਦੌਲਤ ਇਕੱਠੀ ਕਰਨ ਵਰਗੇ ਕੋਹੜ ਤੋਂ ਸਮਾਜ ਨੂੰ ਛੁਟਕਾਰਾ ਮਿਲਦਾ ਹੈ।

ਵੰਡ ਛਕਣ ਅਰਥਾਤ ਦਸਵੰਧ ਜਿਸ ਤੋਂ ਭਾਵ ਹੈ ਕਿ ਗੁਰਸਿੱਖ ਨੇ ਕਮਾਈ ਵਿੱਚੋਂ ੧੦ਵਾਂ ਹਿੱਸਾ ਗੁਰੂ ਦੇ ਨਾਮ ’ਤੇ ਧਾਰਮਿਕ ਜਾਂ ਲੋਕ-ਭਲਾਈ ਦੇ ਕਾਰਜਾਂ ਲਈ ਦੇਣਾ ਜਾਂ ਖਰਚ ਕਰਨਾ ਹੈ। ਜੇਕਰ ਹਰ ਵਿਅਕਤੀ ਇਸ ਮਾਰਗ ’ਤੇ ਚੱਲਣ ਦਾ ਉੱਦਮ ਕਰੇ ਤਾਂ ਇਕ ਦਿਨ ਸੰਸਾਰ ’ਚੋਂ ਗ਼ਰੀਬੀ ਅਤੇ ਭੁੱਖਮਰੀ ਜਿਹੀ ਲਾਹਨਤ ਦਾ ਅੰਤ ਹੋ ਸਕਦਾ ਹੈ।

ਗੁਰਬਾਣੀ ਇਕ ਅਜਿਹੇ ਸਮਾਜ ਦੀ ਸਿਰਜਨਾ ਲਈ ਸੇਧ ਬਖ਼ਸ਼ਿਸ਼ ਕਰਦੀ ਹੈ ਜਿਸ ਦੇ ਨਾਗਰਿਕ ਨਿਰਭਉ ਅਤੇ ਨਿਰਵੈਰ ਹੋਣ ਅਤੇ ਉਹ ਕਿਸੇ ਨੂੰ ਭੈ ਨਾ ਦੇਣ ਅਤੇ ਨਾ ਹੀ ਕਿਸੇ ਦਾ ਭੈ ਸਵੀਕਾਰਨ ‘ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ’; ਉਹ ਸਚਿਆਰ ਦੇ ਧਾਰਨੀ ਹੋਣ ‘ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ’; ਉਹ ਆਪਣਾ ਹੱਕ ਮੰਗਣ ਪਰ ‘ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸੁ ਗਾਇ’; ਦੇ ਅਨੁਸਾਰ ਚੱਲਦਿਆਂ ਕਿਸੇ ਦਾ ਹੱਕ ਨਾ ਖਾਣ; ਉਹ ਬਾਹਰੋਂ ਭੇਖਧਾਰੀ ਅਤੇ ਸੁੱਚੇ ਹੀ ਨਾ ਹੋਣ ਸਗੋਂ ‘ਸੂਚੇ ਸੇਈ ਨਾਨਕ ਜਿਨ ਮਨਿ ਵਸਿਆ ਸੋਇ’ ਵਾਲੇ ਸਿਧਾਂਤ ’ਤੇ ਚੱਲਣ। ਜਾਤ-ਪਾਤ, ਊਚ-ਨੀਚ, ਰੰਗ-ਰੂਪ, ਨਸਲ, ਲਿੰਗ ਆਦਿ ਦੇ ਭੇਦ-ਭਾਵ ਆਪਸੀ ਪ੍ਰੇਮ-ਪਿਆਰ ਦੀਆਂ ਜੜ੍ਹਾਂ ਨੂੰ ਖੋਖਲੀਆਂ ਕਰਦੇ ਹਨ ਜਿਸ ਕਾਰਨ ਸੰਸਾਰ ਵਿਚ ਆਦਿ ਤੋਂ ਹੀ ਲੜਾਈ-ਝਗੜੇ ਅਤੇ ਦੰਗੇ-ਫਸਾਦ ਹੁੰਦੇ ਆਏ ਹਨ। ਇਸ ਆਪਸੀ ਨਫ਼ਰਤ ਨਾਲ ਉਨ੍ਹਾਂ ਬੇਕਸੂਰ ਅਤੇ ਮਾਸੂਮ ਜਿੰਦੜੀਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਜੋ ਇਸ ਦੀ ਭੇਟ ਚੜ੍ਹ ਗਏ ਹਨ। ਇਸ ਸਬੰਧੀ ਗੁਰਬਾਣੀ ਦਾ ਉਪਦੇਸ਼ ਜਾਂ ਲਕਸ਼ ਬੜਾ ਸਪੱਸ਼ਟ ਹੈ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*

ਵਾਸਤਵ ਵਿਚ ਪ੍ਰਾਣੀ ਦੀ ਉਹੀ ਜਾਤ ਹੈ ਜਿਸ ਤਰ੍ਹਾਂ ਦੇ ਉਹ ਕਰਮ ਕਰਦਾ ਹੈ:

*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* *(ਪੰਨਾ ੧੩੩੦)*

ਹਿਟਲਰ ਤੇ ਉਸ ਦੀ ਜੁੰਡਲੀ ਸਾਥੀਆਂ ਵੱਲੋਂ ਯਹੂਦੀ ਨਸਲ ਦਾ ਸਰਬਨਾਸ਼ ਕਰਨ ਲਈ ੧੯੩੯ ਤੋਂ ਲੈ ਕੇ ੧੯੪੫ ਤਕ ਲੱਗਭਗ ੮੦ ਲੱਖ ਯਹੂਦੀਆਂ ਨੂੰ ਮਾਰਿਆ ਗਿਆ। ਬਹੁਤਿਆਂ ਨੂੰ ਛੋਟੇ ਅਤੇ ਵੱਡੇ ਘੱਲੂਘਾਰਿਆਂ ਵਾਂਗ ਕੈਂਪਾਂ ਵਿਚ ਇਕੱਠਿਆਂ ਕਰ ਕੇ ਮਾਰਿਆ ਗਿਆ। ਇਕ ਅਨੁਮਾਨ ਅਨੁਸਾਰ ਯੂਰਪ ਵਿਚ ਰਹਿੰਦੇ ੭੦% ਯਹੂਦੀਆਂ ਨੂੰ ਇਸ ਤਰ੍ਹਾਂ ਮਾਰਿਆ ਗਿਆ। ਮਨੁੱਖੀ ਇਤਿਹਾਸ

ਵਿਚ ਇਹ ਘੋਰ ਦਰਿੰਦਗੀ ਹੈ।

ਇਸੇ ਪ੍ਰਕਾਰ ਦੱਖਣੀ ਅਫਰੀਕਾ ਵਿਚਲੀਆਂ ਘਟਨਾਵਾਂ ਨੂੰ ਵਾਪਰਿਆਂ ਹਾਲੇ ਕੋਈ ਬਹੁਤੇ ਵਰ੍ਹੇ ਨਹੀਂ ਬੀਤੇ। ਭਾਰਤ ਵਿਚ ਨਿੱਤ ਆਏ ਦਿਨ ਜਾਤੀ ਭੇਦ-ਭਾਵ ਤੇ ਮਜ਼੍ਹਬ ਦੇ ਨਾਂ 'ਤੇ ਦੰਗੇ ਫਸਾਦ ਹੁੰਦੇ ਹਨ। ੧੯੮੪ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਬੇਕਸੂਰ ਸਿੱਖਾਂ ਨੂੰ ਕੋਹ-ਕੋਹ ਕੇ ਮਾਰਿਆ ਗਿਆ ਅਤੇ ਬੀਬੀਆਂ ਦੀ ਪਤ ਲੁੱਟੀ ਗਈ। ਸਿੱਖ ਇਤਿਹਾਸ ਅਜਿਹੀਆਂ ਦਾਸਤਾਨਾਂ ਨਾਲ ਭਰਿਆ ਪਿਆ ਹੈ। ਸੰਸਾਰ ਵਿਚ ਹੋਏ ਅਜਿਹੇ ਸਾਕਿਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

ਗੁਰਬਾਣੀ ਵਿਚ ਜ਼ੋਰ, ਜਬਰ, ਜ਼ੁਲਮ, ਅਨਿਆਂ ਆਦਿ ਦੀ ਭਰਪੂਰ ਨਿੰਦਾ ਕੀਤੀ ਗਈ ਹੈ। ਜਦੋਂ ਬਾਬਰ ਦੀਆਂ ਫੌਜਾਂ ਨੇ ਸੈਦਪੁਰ (ਏਮਨਾਬਾਦ ਹੁਣ ਪਾਕਿਸਤਾਨ) 'ਤੇ ਹਮਲਾ ਕੀਤਾ ਅਤੇ ਉੱਥੋਂ ਦੇ ਨਿਹੱਥੇ ਲੋਕਾਂ 'ਤੇ ਜੋ ਜ਼ੁਲਮ ਢਾਹੇ, ਇਸ ਲੂੰ-ਕੰਡੇ ਖੜ੍ਹੇ ਕਰਨ ਵਾਲੇ ਦ੍ਰਿਸ਼ ਦਾ ਅੱਖੀਂ ਡਿੱਠਾ ਹਾਲ ਜਗਤ-ਗੁਰੂ ਬਾਬੇ ਨੇ ਆਪਣੀ ਰੱਬੀ ਬਾਣੀ 'ਚ ਬਿਆਨ ਕੀਤਾ। ਮਾਨਵਤਾ ਦੇ ਹੱਕਾਂ 'ਤੇ ਪਹਿਰਾ ਦੇਣ ਵਾਲੇ ਅਤੇ 'ਭੀ ਤੇਰੀ ਕੀਮਤਿ ਨਾ ਨ ਪਵੈ ਹਉ ਕੇਵਡੁ ਆਖਾ ਨਾਉ' ਦਾ ਅਰਸ਼ੀ ਨਾਦ ਗੁੰਜਾਉਣ ਵਾਲੇ ਬਾਬੇ ਤੋਂ ਇਹ ਆਖੇ ਬਿਨਾਂ ਰਿਹਾ ਨਾ ਗਿਆ:

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ (ਪੰਨਾ ੩੬੦)*

ਸੈਦਪੁਰ ਦੇ ਲੋਕਾਂ ਤੇ ਫੌਜ ਵੱਲੋਂ ਜੋ ਜ਼ੁਲਮ ਢਾਹੇ ਗਏ ਉਸ ਦਾ ਵੇਰਵਾ ਗੁਰੂ ਜੀ ਨੇ ਤਿੰਨ ਸ਼ਬਦਾਂ ( ਦੋ ਸ਼ਬਦ ਰਾਗ ਆਸਾ ਵਿਚ ਅਤੇ ਇਕ ਸ਼ਬਦ ਰਾਗ ਤਿਲੰਗ) ਵਿਚ ਦਿੱਤਾ ਹੈ ਜਿਨ੍ਹਾਂ ਵਿੱਚੋਂ ਕੁਝ ਤੁਕਾਂ ਇਸ ਪ੍ਰਕਾਰ ਹਨ:

*- ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ (ਪੰਨਾ ੭੨੨)*
*- ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥ (ਪੰਨਾ ੩੬੦)*

ਭਾਵ ਜੇਕਰ ਤਕੜਾ ਤਕੜੇ ਨੂੰ ਮਾਰ ਪਛਾੜੇ ਤਾਂ ਕੋਈ ਚਿੰਤਾ ਵਾਲੀ ਗੱਲ ਨਹੀਂ ਹੁੰਦੀ, ਦੁੱਖ ਨਹੀਂ ਹੁੰਦਾ। ਪਰੰਤੂ ਜਦੋਂ ਤਕੜਾ ਸ਼ੇਰ ਲਿੱਸੀਆਂ ਗਾਈਆਂ ਦੇ ਵੱਗ 'ਤੇ ਟੁੱਟ ਪਏ ਉਸ ਦੀ ਫਿਰ ਪੁੱਛ ਤਾਂ ਮਾਲਕ ਪਾਸੋਂ ਹੀ ਹੁੰਦੀ ਹੈ।

ਇਸੇ ਤਰ੍ਹਾਂ ਗੁਰਬਾਣੀ ਵਿਚ ਨਿਰਦਈ ਅਤੇ ਜ਼ਾਲਮ ਰਾਜੇ ਅਤੇ ਉਨ੍ਹਾਂ ਦੇ ਅਹਿਲਕਾਰਾਂ ਦੀ ਬੜੇ ਕਰੜੇ ਸ਼ਬਦਾਂ ਵਿਚ ਆਲੋਚਨਾ ਕੀਤੀ ਗਈ ਹੈ ਜੋ ਆਪਣੀ ਪਰਜਾ ਨੂੰ ਸੁਖ ਤੇ ਅਰਾਮ ਦੇਣ ਦੀ ਥਾਂ ਦੁੱਖ ਅਤੇ ਤਕਲੀਫਾਂ ਦਿੰਦੇ ਹਨ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥ (ਪੰਨਾ ੧੨੮੮)*

ਭਾਵ ਰਾਜਿਆਂ ਦਾ ਵਤੀਰਾ ਆਪਣੀ ਪਰਜਾ ਪ੍ਰਤੀ ਸ਼ੇਰਾਂ (ਸੀਹ) ਵਾਲਾ ਹੈ

ਅਤੇ ਉਨ੍ਹਾਂ ਦੇ ਅਹਿਲਕਾਰਾਂ (ਮੁਕੱਦਮ) ਦਾ ਕੁੱਤਿਆਂ ਵਾਲਾ ਜੋ ਵੇਲੇ-ਕੁਵੇਲੇ ਸੁੱਤਿਆਂ ਨੂੰ ਜਗਾ ਕੇ ਉਨ੍ਹਾਂ ਦਾ ਅਮਨ-ਚੈਨ ਭੰਗ ਕਰਦੇ ਹਨ।

ਜੋ ਦੂਜਿਆਂ ਨਾਲ ਧੱਕਾ ਕਰਦੇ ਹਨ ਅਤੇ ਉਨ੍ਹਾਂ ਦੇ ਹੱਕਾਂ ਨੂੰ ਮਾਰਦੇ ਹਨ, ਜੋ ਦੂਜਿਆਂ ਦਾ ਖ਼ੂਨ ਚੂਸਦੇ ਹਨ, ਗੁਰਬਾਣੀ ਵਿਚ ਉਨ੍ਹਾਂ ਪ੍ਰਤੀ ਰੱਤ-ਪੀਣੇ ਵਰਗੇ ਸ਼ਬਦ ਵਰਤੇ ਗਏ ਹਨ:

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*

ਆਦਿ ਕਾਲ ਤੋਂ ਹੀ ਇਸਤਰੀ ਨੂੰ ਸਮਾਜ ਵਿਚ ਆਦਮੀ ਦੇ ਬਰਾਬਰ ਮਾਣ ਤੇ ਸਤਿਕਾਰ ਪ੍ਰਾਪਤ ਨਹੀਂ। ਇਸਤਰੀ ਨੂੰ ਮਨਪ੍ਰਚਾਵੇ ਦਾ ਸਾਧਨ ਹੀ ਸਮਝਿਆ ਜਾਂਦਾ ਰਿਹਾ ਹੈ ਅਤੇ ਆਦਮੀ ਦੀ ਨਿੱਜੀ ਮਲਕੀਅਤ। ਪਰੰਤੂ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰੀ ਇਸਤਰੀ ਨੂੰ ਇਹ ਗੁਰਬਾਣੀ ਵਿਚ ਉਚਿਤ ਸਤਿਕਾਰ ਦਿੱਤਾ ਗਿਆ ਹੈ। ਗੁਰਬਾਣੀ ਅਨੁਸਾਰ ਇਸਤਰੀ ਸਦਕਾ ਹੀ ਦੂਜਿਆਂ ਨਾਲ ਰਿਸ਼ਤੇ ਬਣਦੇ ਹਨ ਅਤੇ ਸੰਸਾਰ ਦੀ ਉਤਪਤੀ ਹੁੰਦੀ ਹੈ। ਇੱਥੋਂ ਤਕ ਕਿ ਇਸਤਰੀ ਰਾਜੇ-ਮਹਾਰਾਜਿਆਂ ਦੀ ਵੀ ਜਨਨੀ ਹੈ ਭਾਵ ਰਾਜੇ-ਮਹਾਰਾਜੇ ਵੀ ਇਸਤਰੀ ਦੇ ਪੇਟ ਤੋਂ ਹੀ ਜਨਮ ਲੈਂਦੇ ਹਨ ਤਾਂ ਫਿਰ ਇਸਤਰੀ ਨੂੰ ਮੰਦਾ ਜਾਂ ਦੂਜਿਆਂ ਨਾਲੋਂ ਘਟੀਆ ਕਿਵੇਂ ਆਖਿਆ ਜਾ ਸਕਦਾ ਹੈ?

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥*
*ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥*
*ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥* *(ਪੰਨਾ ੪੭੩)*

ਗੁਰਬਾਣੀ ਵਿਚ ਵੈਰ-ਵਿਰੋਧ ਨੂੰ ਕੋਈ ਸਥਾਨ ਪ੍ਰਾਪਤ ਨਹੀਂ। ਇਹ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਜੋ ਕਿਸੇ ਦਾ ਬੁਰਾ ਨਹੀਂ ਚਿਤਵਦਾ, ਕਿਸੇ ਨਾਲ ਵੈਰ-ਵਿਰੋਧ ਨਹੀਂ ਕਰਦਾ, ਉਸ ਨੂੰ ਦੁੱਖ, ਕਲੇਸ਼ ਨਹੀਂ ਪੋਂਹਦੇ:

*ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥ (ਪੰਨਾ ੩੮੬)*

ਗੁਰਬਾਣੀ ਇਸ ਗੱਲ ਦੀ ਵੀ ਹਾਮੀ ਭਰਦੀ ਹੈ ਕਿ ਜੇਕਰ ਨਿਰਵੈਰ ਹੋ ਕੇ, ਵਲ-ਫਰੇਬ ਛੱਡ ਕੇ, ਸੱਚ ਦੀ ਕਮਾਈ ਕਰੀਏ ਤਾਂ ਜੀਵਨ ਵਿਚ ਕਿਸੇ ਪ੍ਰਕਾਰ ਦੀ ਤੋਟ ਨਹੀਂ ਰਹਿੰਦੀ ਅਤੇ ਪਰਮਾਤਮਾ ਦੇ ਦਰ 'ਤੇ ਪ੍ਰਵਾਨ ਹੋ ਜਾਈਦਾ ਹੈ:

*ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ॥*

*ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ॥ (ਪੰਨਾ ੧੨੨੦)*

ਇਸ ਸੰਦੇਸ਼- ਇਥੇ ਕੋਈ ਵੈਰੀ ਜਾਂ ਬਿਗਾਨਾ ਨਹੀਂ ਸਭ ਆਪਣੇ ਹੀ ਸੰਗੀ ਸਾਥੀ ਹਨ- ਤੋਂ ਈਰਖਾ ਤੇ ਦੂਈ-ਦਵੈਤ ਵਿਚ ਸੜ ਰਹੀ ਲੋਕਾਈ ਨੂੰ ਸੇਧ ਲੈਣੀ ਚਾਹੀਦੀ ਹੈ:

*- ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥(ਪੰਨਾ ੧੨੯੯)*

*- ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ (ਪੰਨਾ ੬੭੧)*

ਵੈਰ-ਵਿਰੋਧ ਦੀ ਤਾਂ ਗੱਲ ਹੀ ਛੱਡੋ, ਗੁਰਬਾਣੀ ਤਾਂ ਕਿਸੇ ਨੂੰ ਫਿੱਕਾ ਜਾਂ ਖਰ੍ਹਵਾ ਬੋਲ ਬੋਲਣ ਤੋਂ ਵੀ ਹੋੜਦੀ ਹੈ ਕਿਉਂਕਿ ਸਭਨਾਂ ਅੰਦਰ ਇਕ ਸੱਚੇ ਪ੍ਰਭੂ ਦਾ ਵਾਸਾ ਹੈ:

*- ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*

*- ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ (ਪੰਨਾ ੧੩੮੪)*

ਭਾਵ ਜੇਕਰ ਪਿਆਰੇ ਪ੍ਰਭੂ ਨੂੰ ਮਿਲਣ ਦੀ ਸਿੱਕ ਹੈ, ਤਾਂਘ ਹੈ ਤਾਂ ਕਿਸੇ ਦਾ ਦਿਲ ਨਾ ਦੁਖਾਉ।

ਗੁਰਬਾਣੀ ਵਿਚ ਸਰਬੱਤ ਦੇ ਭਲੇ ਲਈ ਅਰਦਾਸ ਕੀਤੀ ਗਈ ਹੈ ਅਤੇ ਪ੍ਰਭੂ ਅੱਗੇ ਅਰਜੋਈ ਕੀਤੀ ਗਈ ਹੈ ਕਿ ਹੇ ਪ੍ਰਭੂ! ਮਿਹਰ ਕਰੋ, ਵਿਕਾਰਾਂ ਵਿਚ ਸੜ ਰਹੇ ਸੰਸਾਰ ਨੂੰ ਬਚਾ ਲਓ! ਜਿਸ ਤਰੀਕੇ ਨਾਲ ਵੀ ਬਚਾਇਆ ਜਾ ਸਕਦਾ ਹੈ, ਬਚਾ ਲਓ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*

*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)*

ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਗੁਰਬਾਣੀ ਵਿਚਲੇ ਇਕ ਹੋਰ ਮਹੱਤਵਪੂਰਨ ਸੰਦੇਸ਼ ਨੂੰ ਗ੍ਰਹਿਣ ਕਰਨ ਦੀ ਲੋੜ ਹੈ ਤੇ ਉਹ ਹੈ 'ਸੰਤੋਖ' ਜਿਸ ਤੋਂ ਬਿਨਾਂ ਮਨੁੱਖ ਨੂੰ ਕਦੀ ਰੱਜ ਨਹੀਂ ਆਉਂਦਾ:

*ਬਿਨਾ ਸੰਤੋਖ ਨਹੀ ਕੋਊ ਰਾਜੈ॥ (ਪੰਨਾ ੨੭੯)*

ਅੱਜ ਮਨੁੱਖ ਭਾਵੇਂ ਉੱਨਤੀ ਦੇ ਪੱਖ ਤੋਂ ਸਿਖਰਾਂ 'ਤੇ ਪਹੁੰਚ ਗਿਆ ਹੈ ਪਰੰਤੂ ਇਸ ਦੀਆਂ ਮਾਨਸਿਕ ਪ੍ਰੇਸ਼ਾਨੀਆਂ ਦਿਨੋ-ਦਿਨ ਵਧਦੀਆਂ ਜਾ ਰਹੀਆਂ ਹਨ। ਅੱਜ ਦੀ ਦੌੜ-ਭੱਜ ਵਾਲੀ ਦੁਨੀਆਂ ਵਿਚ ਸਬਰ, ਸੰਤੋਖ, ਸ਼ਾਂਤੀ ਜਿਹੇ ਗੁਣ ਤਾਂ ਮਾਨੋ ਖੰਭ ਲਾ ਕੇ ਉੱਡਦੇ ਜਾ ਰਹੇ ਹਨ। ਜਿੱਥੇ 'ਸਤਿਜੁਗਿ ਰਥ ਸੰਤੋਖ ਕਾ ਧਰਮ ਅਗੇ ਰਥਵਾਹੁ' ਸੀ ਅੱਜ 'ਕਲਜੁਗਿ ਰਥੁ ਅਗਨਿ ਕਾ ਕੂੜ ਅਗੈ ਰਥਵਾਹ' ਹੈ।

ਸਭ ਕੁਝ ਹੁੰਦੇ ਹੋਏ ਵੀ ਮਾਇਆ-ਵੇੜ੍ਹਾ ਮਨੁੱਖ ਹਰ ਵੇਲੇ ਅਤ੍ਰਿਪਤ ਰਹਿੰਦਾ ਹੈ, ਉਸ ਦੇ ਮਨ ਅੰਦਰ ਸੰਤੋਖ ਨਹੀਂ ਉਪਜਦਾ:

*ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥*

**(ਬਾਕੀ ਸਫ਼ਾ ੧੧੫ 'ਤੇ)**

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਵ-ਵਿਆਪੀ ਦ੍ਰਿਸ਼ਟੀਕੋਣ - ਵਰਤਮਾਨ ਪਰਿਪੇਖ

*ਡਾ. ਪਰਮਵੀਰ ਸਿੰਘ **

ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖਤਾ ਦਾ ਸਰਬੋਤਮ ਧਰਮ ਗ੍ਰੰਥ ਹੈ ਜਿਸ ਦੀ ਰੌਸ਼ਨੀ ਵਿਚ ਸਿੱਖ ਜੀਵਨ-ਜਾਚ ਨਿਰਧਾਰਤ ਕੀਤੀ ਜਾਂਦੀ ਹੈ ਅਤੇ ਨਾਲ ਹੀ ਇਸ ਦੀ ਅਗਵਾਈ ਵਿਚ ਸਿੱਖ-ਮਸਲਿਆਂ ਦਾ ਹੱਲ ਲੱਭਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਜਾਤਾਂ, ਕੌਮਾਂ, ਨਸਲਾਂ, ਭੂਗੋਲਿਕ ਖਿੱਤਿਆਂ ਨਾਲ ਸੰਬੰਧਿਤ ਭਗਤ ਸਾਹਿਬਾਨ ਅਤੇ ਭੱਟਾਂ ਦੀ ਵੀ ਬਾਣੀ ਦਰਜ ਹੈ, ਇਸ ਵਿਚ ਸਮੁੱਚੀ ਲੋਕਾਈ ਦਾ ਮਾਰਗ-ਦਰਸ਼ਨ ਕਰਨ ਵਾਲੀਆਂ ਸੰਭਾਵਨਾਵਾਂ ਸਪੱਸ਼ਟ ਉਜਾਗਰ ਹੁੰਦੀਆਂ ਹਨ। ਇਥੇ ਉਨ੍ਹਾਂ ਵਿੱਚੋਂ ਕੁਝ ਇਕ ਦੀ ਜਾਣਕਾਰੀ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**੧. ਧਾਰਮਿਕ ਏਕਤਾ :** ਸਮਾਜ ਵਿਚ ਵੱਖ-ਵੱਖ ਵਿਅਕਤੀ ਆਪੋ ਆਪਣੇ ਇਸ਼ਟ ਦੁਆਰਾ ਦਰਸਾਏ ਮਾਰਗ 'ਤੇ ਚੱਲਣ ਦਾ ਯਤਨ ਕਰਦੇ ਹਨ ਅਤੇ ਹਰ ਧਰਮ ਦੇ ਪਾਂਧੀ ਨੂੰ ਆਪਣੇ ਇਸ਼ਟ ਦੇ ਮਾਰਗ-ਦਰਸ਼ਨ ਵਿਚ ਹੀ ਸੱਚ ਦੀ ਪ੍ਰਾਪਤੀ ਨਜ਼ਰ ਆਉਂਦੀ ਹੈ। ਇਸ ਤਰ੍ਹਾਂ ਕਰਨ ਨਾਲ ਕਈ ਵਾਰੀ ਵਖਰੇਵੇਂ ਵੀ ਪੈਦਾ ਹੋ ਜਾਂਦੇ ਹਨ ਜੋ ਕਿ ਸਮਾਜਿਕ ਏਕਤਾ ਲਈ ਖ਼ਤਰੇ ਦਾ ਕਾਰਨ ਬਣਦੇ ਹਨ। ਗੁਰਬਾਣੀ ਮਨੁੱਖ ਦੇ ਮਨ ਵਿੱਚੋਂ ਵਖਰੇਵੇਂ ਦੂਰ ਕਰਨ ਦੀ ਸੇਧ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਧਰਮ ਤਾਂ ਇੱਕ ਹੀ ਹੈ ਅਤੇ ਜੋ ਵਿਅਕਤੀ ਉਸ ਸੱਚਾਈ 'ਤੇ ਚੱਲਦਾ ਹੈ, ਉਹੀ ਧਰਮੀ ਹੈ। ਗੁਰੂ ਦੇ ਦੱਸੇ ਹੋਏ ਰਾਹ 'ਤੇ ਚੱਲ ਕੇ ਇਸ ਗੱਲ ਦੀ ਸਮਝ ਪੈਂਦੀ ਹੈ ਕਿ ਹਰ ਇਕ ਜੁਗ ਵਿਚ ਪ੍ਰਭੂ ਇੱਕੋ ਜਿਹਾ ਰਹਿੰਦਾ ਹੈ ਅਤੇ ਉਸ ਵਿਚ ਕਿਸੇ ਕਿਸਮ ਦਾ ਬਦਲਾਉ ਨਹੀਂ ਆਉਂਦਾ :

*ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥ (ਪੰਨਾ ੧੧੮੮)*

ਹਿੰਦੂ ਸਮਾਜ ਵਿਚ ਵੱਖ-ਵੱਖ ਵਰਗਾਂ ਨੇ ਵੱਖ-ਵੱਖ ਮਾਰਗ ਦਰਸਾਏ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ ਕਿ ਵੱਖ-ਵੱਖ ਮਾਰਗਾਂ ਰਾਹੀਂ ਸਮਾਜ ਵਿਚ ਏਕਤਾ ਨਹੀਂ ਕਾਇਮ ਰਹਿ ਸਕਦੀ। ਪਰ ਜੇ ਕਿਸੇ ਮਨੁੱਖ ਨੂੰ ਇਨ੍ਹਾਂ ਵੱਖ-ਵੱਖ ਮਾਰਗਾਂ ਦੀ ਸੋਝੀ ਹੋ ਜਾਵੇ ਤਾਂ ਇਹ ਸਭ ਮਾਰਗ ਉਸੇ ਵਿਅਕਤੀ ਰਾਹੀਂ ਵੀ ਪ੍ਰਗਟ ਹੋ ਸਕਦੇ ਹਨ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*

---

** ਧਰਮ ਅਧਿਐਨ ਵਿਭਾਗ, ਗੁਰੂ ਗੋਬਿੰਦ ਸਿੰਘ ਭਵਨ,ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥* *(ਪੰਨਾ ੪੬੯)*

ਸ੍ਰੀ ਗੁਰੂ ਅਰਜਨ ਦੇਵ ਜੀ ਦੁਨੀਆਂ ਦੇ ਸਮੂਹ ਧਰਮਾਂ ਦੀਆਂ ਪਰਿਭਾਸ਼ਾਵਾਂ ਦਾ ਨਿਚੋੜ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ ਪਰਮਾਤਮਾ ਦਾ ਨਾਮ ਜਪਣਾ ਅਤੇ ਨਿਰਮਲ ਕਰਮ ਕਰਨੇ ਹੀ ਸਰਵੋਤਮ ਧਰਮ ਹੈ :

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥* *(ਪੰਨਾ ੨੬੬)*

ਗੁਰੂ ਸਾਹਿਬਾਨ ਨੇ ਧਰਮ ਦੀ ਏਕਤਾ ਦਾ ਸਿਧਾਂਤ ਪ੍ਰਗਟ ਕਰਦੇ ਹੋਏ ਸਪੱਸ਼ਟ ਕੀਤਾ ਕਿ ਸੱਚ ਹਰ ਧਰਮ ਦਾ ਆਧਾਰ ਹੈ ਅਤੇ ਪ੍ਰਭੂ ਦੇ ਸੱਚੇ ਨਾਮ ਦੇ ਆਸਰੇ ਹੀ ਇਸ ਦੁਨਿਆਵੀ ਭਵਸਾਗਰ ਨੂੰ ਪਾਰ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਨੇ ਹਰ ਧਰਮ ਦੇ ਵਿਅਕਤੀ ਨੂੰ ਆਪਣੇ ਧਰਮ ਵਿਚ ਪੱਕੇ ਰਹਿਣ ਅਤੇ ਦੂਜਿਆਂ ਦਾ ਸਤਿਕਾਰ ਕਰਨ ਦਾ ਮਾਰਗ ਦਰਸਾਇਆ। ਇਸੇ ਕਰਕੇ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਉੱਤੇ ਨਜ਼ਰ ਮਾਰਦੇ ਹਾਂ ਤਾਂ ਗੁਰੂ ਸਾਹਿਬ ਸੱਚ ਦੇ ਮਾਰਗ ਦੀ ਗੱਲ ਦ੍ਰਿੜ੍ਹਾਉਂਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਜਿਹੇ ਸਚਾਈ ਰੂਪੀ ਧਰਮ ਦੀ ਰੂਪ-ਰੇਖਾ ਵਾਲੇ ਮਾਰਗ 'ਤੇ ਕੋਈ ਵਿਰਲਾ ਹੀ ਚੱਲ ਸਕਦਾ ਹੈ ਅਤੇ ਜੋ ਚੱਲਦਾ ਹੈ ਉਹ ਸ੍ਰੇਸ਼ਟ ਹੈ :

*ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥* *(ਪੰਨਾ ੬੨੨)*

**੨. ਧਾਰਮਿਕ ਸਹਿਣਸ਼ੀਲਤਾ :** ਅਜੋਕੇ ਸਮਾਜ ਦੇ ਵਿਕਾਸ ਨਾਲ ਹਰ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਵਿਚ ਜਿੱਥੇ ਵਾਧਾ ਹੋਇਆ ਹੈ ਉਥੇ ਨਾਲ ਹੀ ਇਕ ਧਰਮ ਦੇ ਵਿਅਕਤੀ ਦੂਜੇ ਧਰਮ ਦੇ ਵਿਅਕਤੀ ਦੇ ਵੀ ਨੇੜੇ ਆਏ ਹਨ। ਦੋ ਧਰਮਾਂ ਦੇ ਵਿਅਕਤੀਆਂ ਦੀ ਨੇੜਤਾ ਨੇ ਇਕ ਦੂਜੇ ਪ੍ਰਤੀ ਪ੍ਰੇਮ ਦੀ ਭਾਵਨਾ ਪ੍ਰਗਟ ਕਰਨ ਦੀ ਥਾਂ ਨਫ਼ਰਤ ਨੂੰ ਜਨਮ ਦਿੱਤਾ। ਇਸ ਦੀ ਉਦਾਹਰਣ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪ੍ਰਚਲਿਤ ਸਮਾਜ ਦੇ ਦੋ ਪ੍ਰਮੁੱਖ ਧਰਮਾਂ ਦੇ ਇਕ ਦੂਜੇ ਪ੍ਰਤੀ ਵਰਤਾਉ ਤੋਂ ਵੇਖੀ ਜਾ ਸਕਦੀ ਹੈ ਜਿਸ ਵਿਚ ਹਿੰਦੂ ਮੁਸਲਮਾਨਾਂ ਨੂੰ 'ਮਲੇਛ' ਅਤੇ ਮੁਸਲਮਾਨ ਹਿੰਦੂਆਂ ਨੂੰ 'ਕਾਫਰ' ਵਰਗੇ ਤੀਖਣ ਅਤੇ ਘ੍ਰਿਣਤ ਸ਼ਬਦਾਂ ਨਾਲ ਸੰਬੋਧਨ ਕਰਦੇ ਸਨ। ਹਿੰਦੂਆਂ ਅਤੇ ਮੁਸਲਮਾਨਾਂ ਦੀ ਇਸ ਖਿੱਚੋਤਾਣ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਦੱਸਦੇ ਹਨ :

*ਚਾਰਿ ਵਰਨ ਚਾਰਿ ਮਜਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*

*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ। (ਵਾਰ ੧.੨੧)*

ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਹਾਕਮ ਸ਼੍ਰੇਣੀ ਦੀ ਧਾਰਮਿਕ ਅਸਹਿਣਸ਼ੀਲਤਾ ਦਾ ਪ੍ਰਤੀਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਧਰਮ ਨਾਲ ਸੰਬੰਧਿਤ ਵਿਅਕਤੀ ਨੂੰ ਧਾਰਮਿਕ ਸਹਿਣਸ਼ੀਲਤਾ ਦਾ ਉਪਦੇਸ਼ ਦਿੱਤਾ ਗਿਆ ਹੈ ਤਾਂ ਜੋ ਹਰ ਧਰਮ ਨਾਲ ਸੰਬੰਧਿਤ ਵਿਅਕਤੀ ਆਪਣੇ ਧਰਮ ਦੀਆਂ ਧਾਰਮਿਕ ਕ੍ਰਿਆਵਾਂ ਆਜ਼ਾਦ ਰੂਪ ਵਿਚ ਕਰ ਸਕਣ। ਨੌਵੇਂ ਗੁਰੂ ਜੀ ਦੀ ਸ਼ਹਾਦਤ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਧਰਮ ਧਾਰਮਕ ਸੁਤੰਤਰਤਾ ਹਰ ਇਕ ਵਿਅਕਤੀ ਦਾ ਜਨਮਸਿੱਧ ਅਧਿਕਾਰ ਮੰਨਦਾ ਹੈ ਅਤੇ ਇਸ ਧਰਮ ਵਿਚ ਧਾਰਮਿਕ ਅਸਹਿਣਸ਼ੀਲਤਾ ਨੂੰ ਕੋਈ ਸਥਾਨ ਪ੍ਰਾਪਤ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ-ਪਰਿਵਰਤਨ ਦੀ ਥਾਂ ਧਰਮ ਵਿਚ ਦ੍ਰਿੜ੍ਹਤਾ ਦੀ ਗੱਲ ਪ੍ਰਪੱਕ ਕੀਤੀ ਅਤੇ ਨਾਲ ਹੀ ਆਪਣੇ ਧਰਮ ਵਿਚ ਪੱਕੇ ਰਹਿਣ ਲਈ ਕਿਹਾ। ਗੁਰੂ ਜੀ ਨੇ ਇਹ ਵੀ ਦ੍ਰਿੜ੍ਹ ਕਰਵਾਇਆ ਕਿ ਹਿੰਦੂ ਅਤੇ ਮੁਸਲਮਾਨ ਸਮੇਤ ਉਹ ਸਭ ਲੋਕ ਮੁਬਾਰਕ ਹਨ ਜੋ ਸੱਚ ਵੱਲ ਲੱਗੇ ਹੋਏ ਹਨ ਅਤੇ ਸਚਿਆਰ ਬਣਨ ਲਈ ਯਤਨਸ਼ੀਲ ਹਨ:

*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ (ਪੰਨਾ ੧੪੨)*

ਦੁਨੀਆਂ ਵਿਚ ਧਰਮ ਦੇ ਵੱਖ-ਵੱਖ ਮਾਰਗ ਸਾਹਮਣੇ ਆਉਂਦੇ ਹਨ ਅਤੇ ਹਰ ਧਰਮ ਨੂੰ ਮੰਨਣ ਵਾਲੇ ਲੋਕ ਆਪਣੇ ਮਾਰਗ ਨੂੰ ਸਭ ਤੋਂ ਸੱਚਾ ਅਤੇ ਸ਼ੁੱਧ ਸਮਝਦੇ ਹਨ। ਗੁਰੂ ਸਾਹਿਬਾਨ ਦੀ ਨਜ਼ਰ ਵਿਚ ਉਹ ਸਭ ਮਾਰਗ ਜੋ ਮਨੁੱਖ ਨੂੰ ਪਰਮਸਤਿ ਦਾ ਰਾਹ ਵਿਖਾਉਂਦੇ ਹਨ ਸਹੀ ਹਨ। ਸ੍ਰੀ ਗੁਰੂ ਅਮਰਦਾਸ ਜੀ ਵੀ ਪਰਮਾਤਮਾ ਅੱਗੇ ਇਹੀ ਬੇਨਤੀ ਕਰਦੇ ਹਨ ਕਿ ਹੇ ਮਾਲਕ ਜੀਓ! ਵਿਕਾਰਾਂ ਦੇ ਦੁੱਖਾਂ ਵਿਚ ਸੜ ਰਹੀ ਲੋਕਾਈ ਨੂੰ ਜਿਸ ਵੀ ਮਾਰਗ ਤੋਂ ਬਚਾ ਸਕਦੇ ਹੋ ਬਚਾ ਲਓ :

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)*

ਸ੍ਰੀ ਗੁਰੂ ਅਰਜਨ ਦੇਵ ਜੀ ਧਾਰਮਿਕ ਸਹਿਹੋਂਦ ਅਤੇ ਸਹਿਣਸ਼ੀਲਤਾ ਦਾ ਪ੍ਰਗਟਾਵਾ ਕਰਦੇ ਹੋਏ ਸਪੱਸ਼ਟ ਸ਼ਬਦਾਂ ਵਿਚ ਕਹਿੰਦੇ ਹਨ :

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

ਧਾਰਮਿਕ ਸਹਿਣਸ਼ੀਲਤਾ ਦੀ ਜੋ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਪੇਸ਼ ਕੀਤੀ ਗਈ ਹੈ ਉਹ ਸਮੁੱਚੀ ਦੁਨੀਆਂ ਵਿਚ ਅਦੁੱਤੀ ਹੈ। ਗੁਰੂ ਜੀ ਕਹਿੰਦੇ ਹਨ ਕਿ ਸਮੁੱਚੀ ਲੋਕਾਈ ਵੱਖ-ਵੱਖ ਫਿਰਕਿਆਂ, ਜਾਤਾਂ,

ਨਸਲਾਂ ਅਤੇ ਕੌਮਾਂ ਵਿਚ ਵੰਡੀ ਹੋਣ ਦੇ ਬਾਵਜੂਦ ਵੀ ਪਰਮਾਤਮਾ ਦੀ ਅੰਸ਼ ਹੋਣ ਕਰਕੇ ਇੱਕ ਹੈ :

*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥ (ਪੰਨਾ ੬੭੧)*

ਵੱਖ-ਵੱਖ ਧਰਮਾਂ ਦੇ ਲੋਕਾਂ ਨਾਲ ਮੇਲ-ਜੋਲ ਸਮਾਜਿਕ ਅਤੇ ਅਧਿਆਤਮਕ ਵਿਕਾਸ ਦੀ ਦਿਸ਼ਾ ਨਿਰਧਾਰਤ ਕਰੇ, ਇਹੀ ਜੀਵਨ-ਉਦੇਸ਼ ਗੁਰਬਾਣੀ ਵਿਚ ਦ੍ਰਿੜ੍ਹ ਕਰਵਾਇਆ ਗਿਆ ਹੈ। ਧਾਰਮਿਕ ਸਹਿਣਸ਼ੀਲਤਾ ਦੀ ਜੋ ਉਦਾਹਰਣ ਭਾਈ ਘਨੱਈਆ ਜੀ ਨੇ ਅਨੰਦਪੁਰ ਸਾਹਿਬ ਦੇ ਯੁੱਧ ਵਿਚ ਪੇਸ਼ ਕੀਤੀ ਉਹ ਦੁਨੀਆਂ ਦੇ ਇਤਿਹਾਸ ਦੀ ਸਰਬੋਤਮ ਮਿਸਾਲ ਹੈ। ਦਸਮ ਪਾਤਸ਼ਾਹ ਜੀ ਨੇ ਉਸ ਦੁਆਰਾ ਕੀਤੀ ਸੇਵਾ ਨੂੰ ਗੁਰੂ ਦੀ ਸਿੱਖਿਆ ਦੇ ਅਨੁਸਾਰੀ ਮੰਨਦੇ ਹੋਏ ਮੋਹਰ ਲਾਈ ਅਤੇ ਅੱਗੇ ਤੋਂ ਅਜਿਹੀ ਸੇਵਾ ਵਿਚ ਦ੍ਰਿੜ੍ਹਤਾ ਪੂਰਵਕ ਜੁਟੇ ਰਹਿਣ ਦਾ ਅਸ਼ੀਰਵਾਦ ਦਿੱਤਾ। ਭਾਈ ਘਨੱਈਆ ਜੀ ਦੁਆਰਾ ਕੀਤੀ ਸੇਵਾ ਨੇ ਸਪੱਸ਼ਟ ਕਰ ਦਿੱਤਾ ਕਿ ਗੁਰੂ ਦੀ ਸਿੱਖਿਆ ਦੁਨਿਆਵੀ ਮਨੁੱਖਾਂ ਨੂੰ ਪਰਮਾਤਮਾ ਦੀ ਅੰਸ਼ ਮੰਨਦੇ ਹੋਏ ਭੇਦਭਾਵ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਕਰਦੀ ਹੈ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*(ਪੰਨਾ ੧੨੯੯)*

ਗੁਰੂ ਸਾਹਿਬਾਨ ਦੁਆਰਾ ਦਰਸਾਏ ਧਾਰਮਿਕ ਸਹਿਣਸ਼ੀਲਤਾ ਦੇ ਮਾਰਗ ਨੇ ਭਾਰਤ ਵਿਚ ਵਿਚਰ ਰਹੀਆਂ ਦੋਵੇਂ ਪ੍ਰਮੁੱਖ ਕੌਮਾਂ, ਹਿੰਦੂ ਅਤੇ ਮੁਸਲਮਾਨ, ਨੂੰ ਇਕ ਸਾਂਝਾ ਪਲੇਟਫਾਰਮ ਪ੍ਰਦਾਨ ਕੀਤਾ ਜਿੱਥੇ 'ਮਲੇਛ' ਅਤੇ 'ਕਾਫਰ' ਵਰਗੇ ਨਫਰਤ ਭਰਪੂਰ ਸ਼ਬਦਾਂ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਸੀ।

**੩. ਸਦਾਚਾਰਕ ਜੀਵਨ 'ਤੇ ਜ਼ੋਰ :** ਕਿਸੇ ਵੀ ਸਮਾਜ ਦਾ ਵਿਕਾਸ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਥੇ ਰਹਿਣ ਵਾਲੇ ਲੋਕਾਂ ਦਾ ਆਚਰਣਕ ਜੀਵਨ ਕਿਹੋ ਜਿਹਾ ਹੈ। ਜਿਸ ਸਮਾਜ ਵਿਚ ਭ੍ਰਿਸ਼ਟਾਚਾਰ ਅਤੇ ਦੁਰਾਚਾਰ ਦਾ ਬੋਲਬਾਲਾ ਹੈ ਉਥੇ ਹਮੇਸ਼ਾਂ ਅਰਾਜਕਤਾ ਅਤੇ ਅਸਥਿਰਤਾ ਪ੍ਰਧਾਨ ਰਹੇਗੀ। ਅਨਿਆਂ ਭਰਪੂਰ ਰਾਜ-ਪ੍ਰਣਾਲੀ ਵੀ ਸਮਾਜ ਵਿਚ ਅਨੈਤਿਕਤਾ ਅਤੇ ਅਸ਼ਾਂਤੀ ਨੂੰ ਜਨਮ ਦਿੰਦੀ ਹੈ ਜਿਸ ਨਾਲ ਸਮਾਜ ਦਾ ਸਦਾਚਾਰਕ ਪੱਖ ਪਤਨ ਵੱਲ ਚਲਾ ਜਾਂਦਾ ਹੈ। ਇਸ ਦੇ ਉਲਟ ਜਿਸ ਸਮਾਜ ਵਿਚ ਨੈਤਿਕਤਾ ਅਤੇ ਸਦਾਚਾਰ ਦਾ ਬੋਲਬਾਲਾ ਹੈ ਉਥੇ ਆਮ ਲੋਕਾਂ ਦਾ ਜੀਵਨ ਵਿਕਾਸ ਦੀ ਦਿਸ਼ਾ ਵੱਲ ਕੇਂਦਰਿਤ ਹੁੰਦਾ ਹੈ। ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਉਹ ਕਿਹੜੀਆਂ ਸੰਭਾਵਨਾਵਾਂ ਹਨ ਜੋ ਸਮਾਜ ਵਿਚ ਸਦਾਚਾਰਕ ਕਦਰਾਂ-ਕੀਮਤਾਂ ਨੂੰ ਪਤਨ ਵੱਲ ਲੈ ਜਾਂਦੀਆਂ

ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਜਦੋਂ ਸਮਾਜ ਵਿੱਚੋਂ ਧਰਮ ਅਤੇ ਸ਼ਰਮ ਅਲੋਪ ਹੋ ਜਾਂਦੇ ਹਨ ਅਤੇ ਝੂਠ ਦਾ ਬੋਲਬਾਲਾ ਹੋ ਜਾਂਦਾ ਹੈ ਤਾਂ ਸਮਾਜ ਵਿਚ ਸਦਾਚਾਰਕ ਕੀਮਤਾਂ ਦਾ ਪਤਨ ਅਰੰਭ ਹੋ ਜਾਂਦਾ ਹੈ :

*– ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

*(ਪੰਨਾ ੭੨੨)*

*– ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥*

*(ਪੰਨਾ ੪੭੧)*

ਵਿਅਕਤੀ ਦਾ ਸਮਾਜਿਕ ਜੀਵਨ ਸਮਾਜ ਵਿਚਲੇ ਸਦਾਚਾਰ ਦੀ ਦਿਸ਼ਾ ਨਿਰਧਾਰਤ ਕਰਦਾ ਹੈ। ਸਿੱਖ ਧਰਮ ਦੀ ਰਹਿਤ ਮਰਯਾਦਾ ਵਿਚ ਚਾਰ ਬੱਜਰ ਕੁਰਹਿਤਾਂ ਮੰਨੀਆਂ ਗਈਆਂ ਹਨ – (੧) ਕੇਸਾਂ ਦੀ ਬੇਅਦਬੀ, (੨) ਕੁੱਠਾ ਖਾਣਾ, (੩) ਤੰਮਾਕੂ ਦਾ ਸੇਵਨ, (੪) ਪਰ-ਪੁਰਸ਼/ ਪਰ-ਇਸਤਰੀ ਦਾ ਗਮਨ। ਇਹ ਸਾਰੀਆਂ ਕੁਰਹਿਤਾਂ ਵਿਅਕਤੀ ਨੂੰ ਅੰਦਰੂਨੀ ਅਤੇ ਬਾਹਰੀ ਤੌਰ 'ਤੇ ਪ੍ਰਭਾਵਤ ਕਰਦੀਆਂ ਹਨ। ਬਾਹਰੀ ਤੌਰ 'ਤੇ ਇਹ ਧਾਰਮਿਕ ਅਤੇ ਸਮਾਜਿਕ ਭਾਈਚਾਰੇ ਵਿਚ ਵਿਅਕਤੀ ਨੂੰ ਸ਼ਰਮਿੰਦਾ ਕਰਦੀਆਂ ਹਨ। ਅੰਦਰੂਨੀ ਤੌਰ 'ਤੇ ਇਹ ਵਿਅਕਤੀ ਨੂੰ ਗੁਰੂ ਦੀ ਆਗਿਆ ਪਾਲਣ ਨਾ ਕਰਨ ਦੀ ਭੁੱਲ ਦਾ ਅਹਿਸਾਸ ਕਰਾਉਂਦੀਆਂ ਹਨ। ਇਨ੍ਹਾਂ ਤੋਂ ਇਲਾਵਾ ਭਰੂਣ-ਹੱਤਿਆ ਅਤੇ ਏਡਜ਼ ਵਰਗੀਆਂ ਬੀਮਾਰੀਆਂ ਸਮਾਜ ਲਈ ਖ਼ਤਰੇ ਦੀ ਘੰਟੀ ਵਜਾ ਰਹੀਆਂ ਹਨ ਜੋ ਕਿ ਸਮਾਜਿਕ ਅਧੋਗਤੀ ਦਾ ਇਕ ਵੱਡਾ ਕਾਰਨ ਬਣ ਗਈਆਂ ਹਨ। ਅੰਕੜੇ ਦੱਸਦੇ ਹਨ ਕਿ ਸਮਾਜ ਵਿਚ ਲੜਕਿਆਂ ਦੇ ਮੁਕਾਬਲੇ ਲੜਕੀਆਂ ਦੀ ਗਿਣਤੀ ਚਿੰਤਾਜਨਕ ਹਾਲਤ ਤਕ ਘਟ ਗਈ ਹੈ। ਪੁਰਾਣੇ ਸਮਿਆਂ ਵਿਚ ਵੀ ਲੜਕੀ ਨੂੰ ਜੰਮਦੇ ਹੀ ਮਾਰ ਦੇਣ ਦੀ ਪ੍ਰਥਾ ਪ੍ਰਚੱਲਤ ਸੀ। ਲੜਕੀ ਦਾ ਜਾਂ ਤਾਂ ਜੰਮਦੀ ਦਾ ਹੀ ਗਲਾ ਦਬਾ ਦਿੱਤਾ ਜਾਂਦਾ ਜਾਂ ਨਦੀ ਵਿਚ ਰੋੜ੍ਹ ਦਿੱਤਾ ਜਾਂਦਾ ਜਾਂ ਫਿਰ ਘੜੇ ਆਦਿ ਵਿਚ ਬੰਦ ਕਰ ਕੇ ਉਸ ਤੋਂ ਛੁਟਕਾਰਾ ਪਾਉਣ ਦੀ ਪ੍ਰਥਾ ਪ੍ਰਚਲਿਤ ਸੀ। ਅਜੋਕੇ ਸਮੇਂ ਵਿਚ ਸਾਇੰਸ ਦੀ ਉੱਨਤੀ ਨਾਲ ਇਸ ਦਾ ਦੁਰਉਪਯੋਗ ਵੀ ਸਾਹਮਣੇ ਆਇਆ ਅਤੇ ਲੜਕੀਆਂ ਨੂੰ ਪੇਟ ਦੇ ਅੰਦਰ ਹੀ ਮਾਰ ਦੇਣ ਦਾ ਕੰਮ ਸ਼ੁਰੂ ਹੋ ਗਿਆ। ਸਮਾਜ ਨੇ ਇਸ ਹੋਰ ਡਾਕਟਰੀ ਉਦੇਸ਼ਾਂ ਦੀ ਪੂਰਤੀ ਹਿੱਤ ਹੋਂਦ 'ਚ ਆਈ ਇਸ ਵਿਗਿਆਨਕ ਤਕਨੀਕ ਦਾ ਵੱਡੇ ਪੱਧਰ 'ਤੇ ਦੁਰਉਪਯੋਗ ਸ਼ੁਰੂ ਕੀਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸੋ ਕਿਉ ਮੰਦਾ ਆਖੀਐ' ਵਾਲੀ ਸਿੱਖਿਆ ਨੂੰ ਪਾਸੇ ਸੁੱਟਦੇ ਹੋਏ ਸਮਾਜਿਕ ਪਤਨ ਦਾ ਅਰੰਭ ਆਪਣੇ ਹੱਥੀਂ ਕਰ ਲਿਆ। ਇਸ ਨਾਲ ਸਮਾਜਿਕ ਅਸੰਤੁਲਨ ਤਾਂ ਪੈਦਾ ਹੋ ਹੀ ਚੁੱਕਾ ਹੈ ਅਤੇ ਜੇਕਰ ਭਰੂਣ-ਹੱਤਿਆ ਨੂੰ ਰੋਕਿਆ ਨਾ ਗਿਆ ਤਾਂ ਸਮਾਜਿਕ ਅਸੰਤੁਲਨ ਬਹੁਤ ਹੀ ਵਧ ਜਾਵੇਗਾ ਅਤੇ ਨਾਲ ਹੀ ਇਹ ਰੁਝਾਨ ਸਮਾਜਿਕ ਅਰਾਜਕਤਾ ਅਤੇ

ਅਸ਼ਾਂਤੀ ਦਾ ਵੱਡਾ ਕਾਰਨ ਬਣ ਜਾਵੇਗਾ। ਗ੍ਰਿਹਸਤ ਨੂੰ ਸਮਾਜਕ ਅਤੇ ਅਧਿਆਤਮਕ ਵਿਕਾਸ ਦਾ ਅੰਗ ਮੰਨਦੇ ਹੋਏ ਅਨੰਦ ਕਾਰਜ ਦੀ ਰਸਮ ਕੀਤੀ ਜਾਂਦੀ ਹੈ :

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*

*(ਪੰਨਾ ੭੭੩)*

ਗ੍ਰਿਹਸਤੀ ਧਰਮ ਵਿਚ ਪ੍ਰਵੇਸ਼ ਕੁਦਰਤ ਦੇ ਨਿਯਮਾਂ ਦਾ ਪਾਲਣ ਕਰਨ ਵੱਲ ਚੁੱਕਿਆ ਗਿਆ ਕਦਮ ਹੈ। ਕੁਦਰਤ ਦਾ ਨਿਯਮ ਹੈ ਕਿ ਇਸ ਵਿਚ ਮੌਜੂਦ ਹਰ ਵਸਤੂ ਉਤਪਤੀ ਤੇ ਵਿਕਾਸ ਦੀ ਦਿਸ਼ਾ ਵੱਲ ਲਗਾਤਾਰ ਵਧ ਰਹੀ ਹੈ ਜਿਵੇਂ ਇਕ ਬੀਜ ਤੋਂ ਦਰਖਤ ਅਤੇ ਦਰਖਤ ਤੋਂ ਅੱਗੇ ਹੋਰ ਬੀਜ ਤਿਆਰ ਹੁੰਦੇ ਹਨ ਜੋ ਕਿ ਅੱਗੇ ਹੋਰ ਦਰਖਤ ਪੈਦਾ ਕਰਨ ਵਿਚ ਸਹਾਈ ਹੁੰਦੇ ਹਨ। ਉਹੀ ਬੀਜ ਕੁਦਰਤ ਵਿਚ ਸ਼ੁਭ ਮੰਨੇ ਜਾਂਦੇ ਹਨ ਜੋ ਪ੍ਰਫੁਲਤ ਹੁੰਦੇ ਹਨ, ਅਜਿਹੇ ਬੀਜਾਂ ਤੋਂ ਤਿਆਰ ਰੁੱਖਾਂ ਦੀ ਹੀ ਪ੍ਰਸੰਸਾ ਕੀਤੀ ਜਾਂਦੀ ਹੈ। ਇਹ ਬੀਜ ਕੁਦਰਤ ਦੇ ਨਿਯਮਾਂ ਦਾ ਪਾਲਣ ਕਰ ਕੇ ਕੁਦਰਤ ਦੀ ਸ਼ੋਭਾ ਵਧਾਉਂਦੇ ਹਨ, ਇਹੀ ਉਨ੍ਹਾਂ ਦਾ ਧਰਮ ਹੈ। ਇਸੇ ਤਰ੍ਹਾਂ ਗ੍ਰਿਹਸਤ ਦੇ ਨਿਯਮਾਂ ਦਾ ਪਾਲਣ ਕਰਨ ਲਈ ਜ਼ਰੂਰੀ ਹੈ ਪਰਵਾਰ ਨੂੰ ਅੱਗੇ ਤੋਰਨਾ। ਪਰਵਾਰ ਨੂੰ ਇਸਤਰੀ ਤੋਂ ਬਗ਼ੈਰ ਅੱਗੇ ਨਹੀਂ ਤੋਰਿਆ ਜਾ ਸਕਦਾ। ਲੜਕੀ ਦਾ ਪੇਟ ਵਿਚ ਹੀ ਪਤਾ ਲੱਗਣ ਉੱਤੇ ਜਾਂ ਲੜਕੀ ਨੂੰ ਜੰਮਣ ਤੋਂ ਬਾਅਦ ਮਾਰਨ ਵਾਲੇ ਨੂੰ 'ਸਿੱਖ ਰਹਿਤ ਮਰਯਾਦਾ' ਵਿਚ 'ਤਨਖਾਹੀਆ' ਕਿਹਾ ਗਿਆ ਹੈ : "ਨੜੀ ਮਾਰ (ਹੁੱਕਾ ਪੀਣ ਵਾਲਾ), ਕੁੜੀ ਮਾਰ, ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ" (ਰਹਿਤ ਮਰਯਾਦਾ, ਪੰਨਾ ੨੭)।

ਭਰੂਣ-ਹੱਤਿਆ ਤੋਂ ਇਲਾਵਾ ਏਡਜ਼ ਜੋ ਕਿ ਸਮਾਜ ਵਿਚ ਮਾਰੂ ਸਥਿਤੀ ਪੈਦਾ ਕਰ ਰਹੀ ਹੈ। ਅਖ਼ਬਾਰੀ ਅੰਕੜੇ ਦੱਸਦੇ ਹਨ ਕਿ ਦੇਸ਼ ਭਰ ਵਿਚ ਲੱਗਭਗ ੫.੧ ਮਿਲੀਅਨ ਲੋਕ ਇਸ ਨਾਮੁਰਾਦ ਬੀਮਾਰੀ ਦਾ ਸ਼ਿਕਾਰ ਹਨ। ਇਕ ਅੰਦਾਜ਼ੇ ਮੁਤਾਬਕ ੫ ਲੱਖ ਤੋਂ ਵਧੇਰੇ ਟਰੱਕ ਡਰਾਈਵਰ ਅਤੇ ਉਨ੍ਹਾਂ ਦੇ ਸਹਾਇਕ ਇਸ ਬੀਮਾਰੀ ਤੋਂ ਪੀੜਿਤ ਹਨ। ਡਰ ਅਤੇ ਸ਼ਰਮ ਕਾਰਨ ਇਸ ਬੀਮਾਰੀ ਤੋਂ ਪੀੜਤ ਲੋਕ ਅੱਗੇ ਨਹੀਂ ਆ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਸਮਾਜ ਵਿਚ ਅਜਿਹੀ ਸਥਿਤੀ ਪੈਦਾ ਹੋਣ ਤੋਂ ਰੋਕਣ ਲਈ ਮਨੁੱਖ ਨੂੰ ਪ੍ਰੇਰਿਤ ਕਰਦੀਆਂ ਹਨ। ਏਡਜ਼ ਫੈਲਣ ਦਾ ਇਕ ਤਰੀਕਾ ਪਰ-ਪੁਰਸ਼/ਪਰ-ਇਸਤਰੀ ਨਾਲ ਸੰਬੰਧ ਪੈਦਾ ਹੋਣਾ ਮੰਨਿਆ ਗਿਆ ਹੈ ਜੋ ਕਿ ਅੱਗੇ ਜਾ ਕੇ ਉਸ ਵਿਅਕਤੀ ਦੇ ਆਪਣੇ ਪਰਵਾਰ ਨੂੰ ਵੀ ਬਰਬਾਦ ਕਰ ਦਿੰਦੀ ਹੈ। ਗੁਰਬਾਣੀ ਸਪਸ਼ਟ ਤੌਰ 'ਤੇ ਸਿੱਖ ਨੂੰ ਇਹ ਜੀਵਨ-ਜਾਚ ਪੇਸ਼ ਕਰਦੀ ਹੈ ਕਿ ਉਹ ਆਪਣੀ ਪਤਨੀ ਤੋਂ ਇਲਾਵਾ ਬਾਕੀ ਸਮੂਹ ਇਸਤਰੀਆਂ ਨਾਲ ਭੈਣਾਂ ਵਾਲਾ ਵਿਹਾਰ ਰੱਖੇ। ਭਾਈ ਗੁਰਦਾਸ ਜੀ ਕਥਨ ਕਰਦੇ ਹਨ :

*ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।* *(ਵਾਰ ੬:੮)*

ਏਡਜ਼ ਵਾਂਗ ਨਸ਼ੇ ਵੀ ਮਨੁੱਖੀ ਜੀਵਨ ਵਿਚ ਅਸੰਤੁਲਨ ਪੈਦਾ ਕਰਦੇ ਹਨ। ਨਸ਼ਾਯੁਕਤ ਵਿਅਕਤੀ ਦਾ ਪਰਵਾਰ ਤੰਗੀ ਦਾ ਸ਼ਿਕਾਰ ਰਹਿੰਦਾ ਹੈ। ਪਰਵਾਰ ਨੂੰ ਵਧਣ-ਫੁਲਣ ਅਤੇ ਸਮਾਜਿਕ ਵਿਕਾਸ ਵਿਚ ਰੁਕਾਵਟਾਂ ਆਉਂਦੀਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨਸ਼ੇ ਕਰਨ ਵਾਲੇ ਵਿਅਕਤੀ ਦੀ ਹਾਲਤ ਦਾ ਵਰਣਨ ਕਰਦੇ ਹੋਏ ਉਸ ਨੂੰ ਸਮਝਾਉਂਦੇ ਹਨ :

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਜੋਗੀਆਂ ਨੇ ਨਸ਼ਿਆਂ ਦੇ ਸੇਵਨ ਰਾਹੀਂ ਕਰਮਕਾਂਡਾਂ ਨੂੰ ਜਨਮ ਦਿੱਤਾ ਜੋ ਕਿ ਮਨੁੱਖ ਨੂੰ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਵੱਲ ਜਾਣ ਤੋਂ ਰੋਕਦਾ ਹੈ :

*ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭਗਤ ਭੁੰਚਾਇਆ।*
*ਵਜਨਿ ਬੁਰਗੂ ਸਿੰਙਿਆਂ ਸੰਖ ਨਾਦ ਰਹਰਾਸਿ ਕਰਾਇਆ।*
*ਆਦਿ ਪੁਰਖ ਆਦੇਸ ਕਰਿ ਅਲਖ ਜਗਾਇ ਨ ਅਲਖ ਲਖਾਇਆ।*
*(ਵਾਰ ੩੯:੧੬)*

ਇਸ ਤਰ੍ਹਾਂ ਇਹ ਮਨੁੱਖੀ ਵਿਕਾਰ ਮਨੁੱਖ ਨੂੰ ਸਦਾਚਾਰ ਦੇ ਮਾਰਗ 'ਤੇ ਜਾਣ ਤੋਂ ਰੋਕਦੇ ਹਨ। ਬਾਹਰੀ ਤੌਰ 'ਤੇ ਦਿਖਾਈ ਦੇ ਰਹੇ ਇਹ ਅਨੈਤਿਕ ਕਰਮ ਸਮਾਜਿਕ ਕਦਰਾਂ-ਕੀਮਤਾਂ ਵਿਚ ਵਿਘਨ ਪਾਉਂਦੇ ਹਨ। ਗੁਰਬਾਣੀ ਮਨੁੱਖ ਦੇ ਅਨੈਤਿਕ ਕਰਮਾਂ ਦਾ ਮੂਲ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਚ ਵੇਖਦੀ ਹੈ ਅਤੇ ਸਪੱਸ਼ਟ ਕਰਦੀ ਹੈ ਕਿ ਬਾਹਰੀ ਤੌਰ 'ਤੇ ਦਿਖਾਈ ਦੇ ਰਹੇ ਇਹ ਅਨੈਤਿਕ ਕਰਮ ਆਪਣੇ ਆਪ ਹੀ ਦੂਰ ਹੋ ਜਾਣਗੇ ਜੇ ਕਰ ਵਿਕਾਰਾਂ 'ਤੇ ਕਾਬੂ ਪਾ ਲਿਆ ਜਾਵੇ ਅਤੇ ਗੁਣਾਂ ਨੂੰ ਪ੍ਰਗਟ ਕੀਤਾ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਪੰਜ ਔਗੁਣਾਂ ਤੋਂ ਦੂਰ ਰਹਿਣ ਲਈ ਪੰਜ ਗੁਣਾਂ (ਸੱਚ, ਧਰਮ, ਗਿਆਨ, ਸ਼ਾਂਤੀ, ਸਹਿਜ) ਨੂੰ ਧਾਰਨ ਕਰਨਾ ਜ਼ਰੂਰੀ ਹੈ :

*ਪੰਚ ਮਨਾਏ ਪੰਚ ਰੁਸਾਏ॥ ਪੰਚ ਵਸਾਏ ਪੰਚ ਗਵਾਏ॥* *(ਪੰਨਾ ੪੩੦)*

**(੪) ਵਿਚਾਰ-ਵਟਾਂਦਰੇ ਦੀ ਪਿਰਤ :** ਸਮਾਜ ਵਿਚ ਤਰੱਕੀ ਕਾਰਨ ਵੱਖ-ਵੱਖ ਧਰਮਾਂ ਅਤੇ ਫਿਰਕੇ ਦੇ ਲੋਕਾਂ ਦਾ ਆਪਸੀ ਮੇਲਜੋਲ ਵਧਿਆ ਜਿਸ ਨਾਲ ਆਮ ਲੋਕਾਂ ਨੂੰ ਇਕ ਦੂਜੇ ਦੇ ਨੇੜੇ ਆਉਣ ਦਾ ਮੌਕਾ ਮਿਲਿਆ। ਆਮ ਲੋਕਾਂ ਦੇ ਵਟਾਂਦਰੇ ਨਾਲ ਜਿੱਥੇ ਸਮਾਜ ਨੇ ਵਿਕਾਸ ਕੀਤਾ ਉਥੇ ਨਾਲ ਹੀ ਧਾਰਮਕ ਭੇਦ-ਭਾਵ ਵੀ ਸਾਹਮਣੇ ਆਇਆ। ਆਧੁਨਿਕ ਸਮਾਜ ਵਿਚ ਇਸ

ਸਮੱਸਿਆ ਨਾਲ ਨਜਿੱਠਣ ਲਈ ਵਿਚਾਰ-ਵਟਾਂਦਰੇ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ ਜਿਸ ਦਾ ਵਿਸਤਾਰ ਸਹਿਤ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਖਣ ਨੂੰ ਮਿਲਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਸਿੱਖਾਂ ਅੰਦਰ ਵਿਚਾਰ-ਚਰਚਾ ਦੀ ਨਵੀਂ ਪਿਰਤ ਪਾਈ ਜਿਸ ਰਾਹੀਂ ਪਹਿਲਾਂ ਦੂਜਿਆਂ ਦੇ ਵਿਚਾਰ ਸੁਣੋ, ਫਿਰ ਆਪਣੀ ਗੱਲ ਕਹੋ, ਜੋ ਕਿ ਸਮਕਾਲੀ ਸਮਾਜ ਵਿੱਚੋਂ ਅਲੋਪ ਨਜ਼ਰ ਆ ਰਹੀ ਸੀ। ਵਿਚਾਰ-ਵਟਾਂਦਰੇ ਤੋਂ ਦੂਰ ਸਮਾਜ ਵਿਚ ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਵਿਅਕਤੀ ਆਪਣੀ ਗੱਲ ਲੋਕਾਂ 'ਤੇ ਥੋਪ ਰਹੇ ਸਨ ਜਿਸ ਨਾਲ ਸਮਾਜ ਵਿਚ ਅਰਾਜਕਤਾ ਫੈਲ ਰਹੀ ਸੀ। ਮਨੁੱਖੀ ਜੀਵਨ ਦਾ ਸੁਭਾਅ ਹੈ ਕਿ ਜਦੋਂ ਤਕ ਉਹ ਇਸ ਦੁਨਿਆਵੀ ਜਗਤ ਦਾ ਹਿੱਸਾ ਹੈ ਉਦੋਂ ਤਕ ਉਹ ਇਕਾਂਤ ਵਿਚ ਨਹੀਂ ਰਹਿ ਸਕਦਾ, ਭਾਵ ਸਮਾਜ ਵਿਚ ਰਹਿਣ ਕਰਕੇ ਇਕ ਮਨੁੱਖ ਦਾ ਦੂਜੇ ਮਨੁੱਖ ਨਾਲ ਮੇਲਜੋਲ ਵਧਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*

*(ਪੰਨਾ ੬੬੧)*

ਇਕ ਦੂਜੇ ਨਾਲ ਮੇਲ-ਜੋਲ ਵਿੱਚੋਂ ਗੁਣ ਅਤੇ ਔਗੁਣ ਦੋਵੇਂ ਹੀ ਪ੍ਰਗਟ ਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮੇਲ-ਜੋਲ ਵਿੱਚੋਂ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ:

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*

ਇਸ ਬਿਰਤੀ ਨਾਲ ਦੂਜੇ ਵਿਅਕਤੀ ਦੁਆਰਾ ਧਾਰਨ ਕੀਤੇ ਚੰਗੇ ਗੁਣਾਂ ਦਾ ਪਤਾ ਲੱਗਦਾ ਹੈ ਅਤੇ ਉਨ੍ਹਾਂ ਨੂੰ ਗ੍ਰਹਿਣ ਕਰਨ ਦਾ ਮੌਕਾ ਮਿਲਦਾ ਹੈ। ਵਿਚਾਰ-ਵਟਾਂਦਰੇ ਰਾਹੀਂ ਚੰਗੇ ਗੁਣਾਂ ਦਾ ਵਿਕਾਸ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਵੱਖ-ਵੱਖ ਧਰਮਾਂ ਦੇ ਮੁਖੀਆਂ ਨੂੰ ਮਿਲੇ ਅਤੇ ਵਿਚਾਰ-ਵਟਾਂਦਰੇ ਰਾਹੀਂ ਉਨ੍ਹਾਂ ਦੇ ਮਨ ਬਦਲ ਦਿੱਤੇ। ਬ੍ਰਾਹਮਣਾਂ, ਮੌਲਾਣਿਆਂ ਅਤੇ ਜੋਗੀਆਂ ਨਾਲ ਚਰਚਾ ਦਾ ਮੁੱਖ ਵਿਸ਼ਾ ਸੱਚੇ ਆਚਰਨ 'ਤੇ ਕੇਂਦਰਿਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦ੍ਰਿੜ੍ਹਤਾ ਪੂਰਵਕ ਕਿਹਾ ਕਿ ਸੱਚੇ ਆਚਾਰ ਨਾਲ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ :

*ਸੁਚਿ ਹੋਵੈ ਤਾ ਸਚੁ ਪਾਈਐ॥* *(ਪੰਨਾ ੪੭੨)*

ਵਿਚਾਰ-ਵਟਾਂਦਰੇ ਨਾਲ ਕਿਸੇ ਵੀ ਗੱਲ ਦੇ ਤੱਤ ਤਕ ਪੁੱਜਿਆ ਜਾ ਸਕਦਾ ਹੈ। ਅਜੋਕੇ ਸਮੇਂ ਵਿਚ ਵਿਚਾਰ-ਵਟਾਂਦਰੇ ਦਾ ਇਹ ਸੰਕਲਪ ਅੰਤਰ-ਰਾਸ਼ਟਰੀ ਪੱਧਰ 'ਤੇ ਉਜਾਗਰ ਹੋ ਚੁੱਕਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਚਾਰ-ਵਟਾਂਦਰੇ ਦੀ ਪਿਰਤ ਦਾ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ ਜੋ ਕਿ ਆਧੁਨਿਕ ਸਮਾਜ ਦੀ ਸਿਰਜਣਾ ਵਿਚ ਯੋਗਦਾਨ ਪਾਉਂਦਾ ਹੈ।

**(੫) ਮਨੁੱਖੀ ਭਾਈਚਾਰਾ :** ਗੁਰਬਾਣੀ ਮਨੁੱਖੀ ਵਿਕਾਸ ਲਈ ਭਾਈਚਾਰੇ

ਅਤੇ ਏਕਤਾ ਦਾ ਮਾਰਗ ਦਰਸਾਉਂਦੀ ਹੈ। ਸਮੇਂ ਦੇ ਸਮਾਜ ਵਿਚ ਪ੍ਰਚੱਲਿਤ ਆਸ਼ਰਮ-ਵਿਵਸਥਾ ਦਾ ਵਿਰੋਧ ਕਰਦੇ ਹੋਏ ਗੁਰੂ ਸਾਹਿਬਾਨ ਨੇ ਜਿੱਥੇ ਜੀਵਨ ਦੇ ਹਰ ਪਹਿਲੂ ਵਿਚ ਹਰ ਤਰ੍ਹਾਂ ਦੇ ਕੰਮ ਕਰਨ ਦੀ ਪਿਰਤ ਪਾਈ ਅਤੇ ਉਥੇ ਨਾਲ ਹੀ ਸਮਕਾਲੀ ਵਰਨ-ਵਿਵਸਥਾ ਦੇ ਵਿਰੋਧ ਵਿਚ ਆਵਾਜ਼ ਬੁਲੰਦ ਕਰਦੇ ਹੋਏ ਕਿਹਾ ਕਿ ਸਭ ਮਨੁੱਖ ਬਰਾਬਰ ਹਨ। ਸਭ ਮਨੁੱਖਾਂ ਵਿਚ ਇੱਕ ਪਰਮਾਤਮਾ ਦੀ ਜੋਤ ਵਿਦਮਾਨ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਅੱਗੇ ਤੋਰਦੇ ਹੋਏ ਕਿਹਾ ਕਿ ਸਮੁੱਚੀ ਮਾਨਵਤਾ ਪਰਮਾਤਮਾ ਦੀ ਰਚਨਾ ਹੈ ਇਸ ਰਚਨਾ ਵਿਚ ਕੋਈ ਊਚ-ਨੀਚ ਅਤੇ ਭੇਦਭਾਵ ਨਹੀਂ ਹੈ। ਮਨੁੱਖਾਂ ਦੁਆਰਾ ਪਾਈਆਂ ਗਈਆਂ ਵੰਡੀਆਂ ਪਰਮਾਤਮਾ ਦੇ ਸਿਧਾਂਤ ਦੇ ਅਨੁਕੂਲ ਨਹੀਂ, ਇਸ ਕਰਕੇ ਗੁਰੂ-ਉਪਦੇਸ਼ ਸਮੂਹ ਜਾਤਾਂ, ਕੌਮਾਂ, ਨਸਲਾਂ ਆਦਿ ਲਈ ਸਾਂਝਾ ਹੈ :

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਪੰਨਾ ੭੪੭)*

ਭਗਤ ਕਬੀਰ ਜੀ ਨੇ ਪਰਮਾਤਮਾ ਦੀ ਏਕਤਾ ਅਤੇ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ ਕਰਦੇ ਹੋਏ ਕਿਹਾ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਗੁਰਬਾਣੀ ਨੇ ਮਨੁੱਖਤਾ ਨੂੰ ਦ੍ਰਿੜ੍ਹ ਕਰਾਇਆ ਕਿ ਸੱਚ ਇੱਕ ਹੈ ਅਤੇ ਇਹ ਸੱਚ ਕਿਸੇ ਵੀ ਸਮੇਂ ਅਤੇ ਸਥਾਨ ਵਿਚ ਪ੍ਰਗਟ ਹੋ ਸਕਦਾ ਹੈ। ਭਗਤ ਕਬੀਰ ਜੀ, ਭਗਤ ਫਰੀਦ ਜੀ, ਭਗਤ ਰਾਮਾਨੰਦ ਜੀ, ਭਗਤ ਸਧਨਾ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਆਦਿ ਭਗਤ ਸਾਹਿਬਾਨ ਅਤੇ ਭੱਟ ਬਾਣੀਕਾਰਾਂ ਨੇ ਪ੍ਰਗਟ ਹੋਏ ਸੱਚ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਵਿਚ ਮੋਹਰੀ ਭੂਮਿਕਾ ਨਿਭਾਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਗੁਰੂ ਸਾਹਿਬਾਨ ਦੇ ਨਾਲ ੧੫ ਭਗਤ ਸਾਹਿਬਾਨ, ੧੧ ਭੱਟ ਸਾਹਿਬਾਨ ਅਤੇ ੪ ਗੁਰੂ ਕੇ ਸਿੱਖਾਂ ਦੀ ਬਾਣੀ ਦਰਜ ਕੀਤੀ। ਬਾਣੀ ਦਰਜ ਕਰਨ ਸਮੇਂ ਕਿਸੇ ਕਿਸਮ ਦੀ ਅਖੌਤੀ ਵਰਗ-ਵੰਡ, ਜਾਤ, ਨਸਲ, ਕੌਮ ਅਤੇ ਭੂਗੋਲਿਕ ਖਿੱਤਿਆਂ ਦੀ ਪਰਵਾਹ ਨਹੀਂ ਕੀਤੀ। ਬਾਣੀ ਦਰਜ ਕਰਨ ਦਾ ਉਦੇਸ਼ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਮਜ਼ਬੂਤ ਕਰਨ ਦੇ ਨਾਲ-ਨਾਲ ਪਰਮਾਤਮਾ ਦੀ ਏਕਤਾ ਨੂੰ ਸਥਾਪਤ ਕਰਨਾ ਸੀ।

ਅਜੋਕੇ ਸਮੇਂ ਵਿਚ ਜਦੋਂ ਇਕ ਮਨੁੱਖ ਦੂਜੇ ਮਨੁੱਖ ਤੋਂ ਸਮਾਜਿਕ ਅਤੇ

ਭਾਵਨਾਤਮਕ ਤੌਰ 'ਤੇ ਦੂਰ ਜਾ ਰਿਹਾ ਹੈ ਤਾਂ ਗੁਰੂ ਗ੍ਰੰਥ ਸਾਹਿਬ 'ਚ ਅੰਕਿਤ ਪਾਵਨ ਬਾਣੀ ਮਨੁੱਖ ਨੂੰ ਇਹ ਸੇਧ ਅਤੇ ਅਗਵਾਈ ਪ੍ਰਦਾਨ ਕਰਦੀ ਹੈ ਕਿ ਉਹ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਮਜ਼ਬੂਤ ਕਰੇ। ਪਰਵਾਰ, ਕੌਮ, ਦੇਸ਼ ਅਤੇ ਵਿਦੇਸ਼, ਜਿੱਥੇ ਵੀ ਮਨੁੱਖ ਗੁਜ਼ਰ-ਬਸਰ ਕਰ ਰਿਹਾ ਹੈ ਉਥੇ ਹੀ ਆਪਸੀ ਪ੍ਰੇਮ ਅਤੇ ਮਿਲਵਰਤਨ ਦੀ ਭਾਵਨਾ ਪੈਦਾ ਕਰੇ ਤਾਂ ਹੀ ਸਮਾਜ ਵਿਚ ਅਹਿੰਸਾ, ਸ਼ਾਂਤੀ ਅਤੇ ਸੰਤੁਲਨ ਕਾਇਮ ਰਹਿ ਸਕਦਾ ਹੈ। ਘਰੇਲੂ ਲੋੜਾਂ ਦੀ ਪੂਰਤੀ ਅਤੇ ਖੁਸ਼ਹਾਲੀ ਲਈ ਦੇਸ਼-ਵਿਦੇਸ਼ਾਂ ਵਿਚ ਜਾ ਵੱਸੇ ਹਰ ਮਨੁੱਖ ਲਈ ਗੁਰਬਾਣੀ ਸਮਾਜਿਕ ਭਾਈਚਾਰੇ ਦੀ ਭਾਵਨਾ ਕਾਇਮ ਰੱਖਣ 'ਤੇ ਜ਼ੋਰ ਦਿੰਦੀ ਹੈ ਅਤੇ ਨਾਲ ਹੀ ਦੂਜੇ ਧਰਮਾਂ ਨਾਲ ਮਿਲਵਰਤਨ 'ਤੇ ਜ਼ੋਰ ਦਿੰਦੀ ਹੋਈ ਸਪੱਸ਼ਟ ਕਰਦੀ ਹੈ ਕਿ ਆਪਣੇ ਧਰਮ ਵਿਚ ਪੱਕੇ ਰਹੋ ਅਤੇ ਦੂਜਿਆਂ ਦੇ ਧਰਮ ਦਾ ਸਤਿਕਾਰ ਕਰੋ।

**(੬) ਮਨੁੱਖੀ ਅਧਿਕਾਰ :** ਹਰ ਮਨੁੱਖ ਦੇ ਕੋਈ ਨਾ ਕੋਈ ਸਮਾਜਿਕ, ਆਰਥਿਕ, ਧਾਰਮਿਕ, ਕਾਨੂੰਨੀ, ਸਦਾਚਾਰਕ ਅਤੇ ਸਿੱਖਿਆ ਦੇ ਅਧਿਕਾਰ ਹੁੰਦੇ ਹਨ। ਹਰ ਮਨੁੱਖ ਇਹ ਚਾਹੁੰਦਾ ਹੈ ਕਿ ਧਾਰਮਿਕ ਪੱਧਰ 'ਤੇ ਉਸ ਨੂੰ ਧਾਰਮਿਕ ਕ੍ਰਿਆਵਾਂ ਕਰਨ, ਸਮਾਜ ਵਿਚ ਬਰਾਬਰੀ ਦੀ ਭਾਵਨਾ ਦਾ ਹਿੱਸੇਦਾਰ ਹੋਣ, ਆਰਥਿਕ ਤੌਰ 'ਤੇ ਮਿਹਨਤ ਦਾ ਪੂਰਾ ਮੁੱਲ ਗ੍ਰਹਿਣ ਕਰਨ, ਕਾਨੂੰਨੀ ਪੱਧਰ 'ਤੇ ਨਿਆਂ ਹਾਸਲ ਕਰਨ, ਸਦਾਚਾਰ ਵਜੋਂ ਉਸ ਦੀ ਸਲਾਹ ਪ੍ਰਭਾਵਸ਼ਾਲੀ ਹੋਣ ਅਤੇ ਸਿੱਖਿਆ ਪੱਖੋਂ ਪੜ੍ਹਾਈ ਦਾ ਅਧਿਕਾਰ ਹਾਸਲ ਹੋਣਾ ਚਾਹੀਦਾ ਹੈ।

ਇਥੇ ਇਹ ਵਰਣਨਯੋਗ ਹੈ ਕਿ 'ਚਾਹੀਦਾ' ਦਾ ਅਰਥ 'ਹੋਣਾ' ਨਹੀਂ ਹੈ ਭਾਵ ਮਨੁੱਖ ਕਈ ਤਰ੍ਹਾਂ ਦੇ ਅਧਿਕਾਰ ਹਾਸਲ ਕਰਨਾ ਚਾਹੁੰਦਾ ਹੈ ਪਰ ਉਸ ਨੂੰ ਉਹ ਅਧਿਕਾਰ ਹਾਸਲ ਨਹੀਂ ਹੁੰਦੇ। ਸਮਾਜ ਦੇ ਦੂਜੇ ਪ੍ਰਭਾਵਸ਼ਾਲੀ ਅਤੇ ਤਾਕਤਵਰ ਵਰਗ ਮਨੁੱਖੀ ਅਧਿਕਾਰਾਂ ਵਿਚ ਵਿਘਨ ਪਾਉਂਦੇ ਨਜ਼ਰ ਆਉਂਦੇ ਹਨ। ਇਹ ਪ੍ਰਭਾਵਸ਼ਾਲੀ ਵਰਗ ਹਰ ਹੀਲੇ ਅਤੇ ਜ਼ੋਰ ਨਾਲ ਆਪਣੀ ਗ਼ਲਤ ਗੱਲ ਮਨਵਾਉਣੀ ਅਤੇ ਦੂਜਿਆਂ ਦੀ ਸਹੀ ਗੱਲ ਨੂੰ ਗ਼ਲਤ ਸਾਬਤ ਕਰਨ ਵਿਚ ਜ਼ੋਰ ਲਾ ਦਿੰਦੇ ਹਨ। ਅਜਿਹੀ ਸਥਿਤੀ ਭਾਰਤ ਵਰਗੇ ਦੇਸ਼ ਵਿਚ ਵੱਖ-ਵੱਖ ਸਮਿਆਂ ਵਿਚ ਵੇਖਣ ਨੂੰ ਮਿਲਦੀ ਹੈ। ਅਜਿਹੇ ਹੀ ਮਨੁੱਖੀ ਅਧਿਕਾਰਾਂ ਦੇ ਘਾਣ ਦੀ ਇਕ ਪ੍ਰਸਿੱਧ ਉਦਾਹਰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਾਹਮਣੇ ਆਉਂਦੀ ਹੈ ਜਿਸ ਦਾ ਵਰਣਨ ਗੁਰੂ ਗ੍ਰੰਥ ਸਾਹਿਬ ਵਿਚ ਕਰਦੇ ਹੋਏ ਗੁਰੂ ਜੀ ਕਹਿੰਦੇ ਹਨ:

*ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥* *(ਪੰਨਾ ੭੧੭)*

ਸਮੇਂ ਦੀ ਹਕੂਮਤ ਦਾ ਇਹ ਫਰਜ਼ ਹੈ ਕਿ ਉਹ ਆਪਣੀ ਪਰਜਾ ਦੇਸ਼ ਵਾਸੀਆਂ ਦੀ ਰੱਖਿਆ ਕਰੇ, ਉਨ੍ਹਾਂ ਨੂੰ ਨਿਆਂ ਦੇਵੇ ਅਤੇ ਬਾਹਰੀ ਹਮਲਿਆਂ ਤੋਂ

ਬਚਾਏ। ਜੇਕਰ ਸਮੇਂ ਦੀ ਹਕੂਮਤ ਆਪਣੀ ਪਰਜਾ ਨੂੰ ਬਚਾਉਣ ਅਤੇ ਨਿਆਂ ਦੇਣ ਵਿਚ ਅਸਫਲ ਰਹਿੰਦੀ ਹੈ ਤਾਂ ਦੇਸ਼-ਵਾਸੀਆਂ ਦੇ ਮਨਾਂ ਵਿਚ ਅਸ਼ਾਂਤੀ ਅਤੇ ਅਰਾਜਕਤਾ ਦੀ ਭਾਵਨਾ ਫੈਲ ਜਾਂਦੀ ਹੈ ਜੋ ਕਿ ਦੇਸ਼ ਨੂੰ ਕਮਜ਼ੋਰ ਕਰਨ ਲਈ ਜ਼ਿੰਮੇਵਾਰ ਹੁੰਦੀ ਹੈ। ਕਿਸੇ ਵੀ ਦੇਸ਼ ਦੀ ਅੰਦਰੂਨੀ ਸਥਿਤੀ ਉੱਤੇ ਹੀ ਬਾਹਰੀ ਹਮਲੇ ਨਿਰਭਰ ਕਰਦੇ ਹਨ ਜੇਕਰ ਦੇਸ਼-ਵਾਸੀ ਦੇਸ਼ ਨੂੰ ਪ੍ਰੇਮ ਕਰਦੇ ਹਨ ਤਾਂ ਵੱਡੀਆਂ ਤੋਂ ਵੱਡੀਆਂ ਤਾਕਤਾਂ ਵੀ ਉਸ ਦੇਸ਼ 'ਤੇ ਹਮਲਾ ਕਰਨ ਤੋਂ ਝਿਜਕਦੀਆਂ ਹਨ। ਅਸ਼ੋਕ ਦੀ ਕਾਲਿੰਗਾ 'ਤੇ ਜਿੱਤ ਖੂਨੀ ਯੁੱਧ ਦੀ ਗਵਾਹੀ ਭਰਦੀ ਹੈ ਜਿਸ ਵਿਚ ਅਸ਼ੋਕ ਦੀਆਂ ਭਾਰੀ ਫੌਜਾਂ ਦਾ ਮੁਕਾਬਲਾ ਕਾਲਿੰਗਾ ਦੇ ਹਰ ਆਮ ਨਾਗਰਿਕ ਨੇ ਕੀਤਾ ਜਿਸ ਨਾਲ ਅਸ਼ੋਕ ਨੂੰ ਕਾਲਿੰਗਾ ਜਿੱਤਣ ਵਿਚ ਮੁਸ਼ਕਲ ਪੇਸ਼ ਆਈ। ਅਸ਼ੋਕ ਨੇ ਆਪਣੀ ਤਾਕਤ ਨਾਲ ਕਾਲਿੰਗਾ 'ਤੇ ਬਾਹਰੀ ਤੌਰ 'ਤੇ ਨਜ਼ਰ ਆਉਣ ਵਾਲੀ ਜਿੱਤ ਹਾਸਲ ਕਰ ਲਈ ਪਰ ਇਸ ਬੇਹੱਦ ਖੂਨੀ ਯੁੱਧ ਨੇ ਉਸ ਦਾ ਜੀਵਨ ਹੀ ਬਦਲ ਦਿੱਤਾ। ਕਾਲਿੰਗਾ ਦੇ ਯੁੱਧ ਨੇ ਸਾਬਤ ਕਰ ਦਿੱਤਾ ਕਿ ਮਨੁੱਖੀ ਅਧਿਕਾਰਾਂ ਦੇ ਪਾਲਣ ਨਾਲ ਹੀ ਕੋਈ ਦੇਸ਼ ਮਜ਼ਬੂਤ ਹੁੰਦਾ ਹੈ। ਬਾਬਰ ਦੇ ਭਾਰਤ ਤੇ ਹਮਲੇ ਸਮੇਂ ਇਥੋਂ ਦੇ ਸ਼ਾਸਕ ਆਪਣੀ ਪਰਜਾ ਨੂੰ ਨਿਆਂ ਅਤੇ ਸੁਰੱਖਿਆ ਦੇਣ ਵਿਚ ਅਸਫਲ ਰਹੇ। ਇਥੋਂ ਦੇ ਹਾਕਮਾਂ ਦੀ ਤਸਵੀਰ ਪੇਸ਼ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ:

*- ਕਾਜੀ ਹੋਇ ਕੈ ਬਹੈ ਨਿਆਇ॥*
*ਫੇਰੇ ਤਸਬੀ ਕਰੇ ਖੁਦਾਇ॥*
*ਵਢੀ ਲੈ ਕੈ ਹਕੁ ਗਵਾਏ॥* *(ਪੰਨਾ ੯੫੧)*
*- ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*
*(ਪੰਨਾ ੧੨੮੮)*

ਸਮਾਜ ਦੀ ਅਜਿਹੀ ਅਵਸਥਾ ਮਨੁੱਖੀ ਜੀਵਨ ਦਾ ਅਧਿਆਤਮਕ ਅਤੇ ਸਦਾਚਾਰਕ ਵਿਕਾਸ ਰੋਕ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦਾ ਘਾਣ ਹੋਣ ਲੱਗਦਾ ਹੈ ਅਤੇ ਸਮਾਜਕ ਵਿਵਸਥਾ ਤਹਿਸ-ਨਹਿਸ ਹੋ ਜਾਂਦੀ ਹੈ। ਗੁਰੂ ਜੀ ਨੇ ਪਤਨ ਵੱਲ ਜਾ ਰਹੀ ਰਾਜਨੀਤਿਕ ਸ਼ਕਤੀ ਨੂੰ ਸਦਾਚਾਰ ਵੱਲ ਮੋੜਨ ਲਈ ਆਮ ਲੋਕਾਂ ਨੂੰ ਵੰਗਾਰ ਦਿੰਦੇ ਹੋਏ ਕਿਹਾ :

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥*
*(ਪੰਨਾ ੧੪੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿਚ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਲੋਕਾਂ ਨੂੰ ਅੱਗੇ ਆਉਣ ਦੀ ਵੰਗਾਰ ਦਿੱਤੀ ਅਤੇ ਨਾਲ ਹੀ ਇਹ ਸਪੱਸ਼ਟ ਕਰ ਦਿੱਤਾ ਕਿ ਜੋ ਵੀ ਵਿਅਕਤੀ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਅੱਗੇ

ਆਉਣਾ ਚਾਹੁੰਦਾ ਹੈ ਉਹ ਆਪਣੀ ਜਾਨ ਦੀ ਪਰਵਾਹ ਨਾ ਕਰੇ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਪੰਨਾ ੧੪੧੨)*

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ। ਖਾਲਸੇ ਦਾ ਜੀਵਨ ਉਦੇਸ਼ ਨਿਰਧਾਰਤ ਕੀਤਾ ਗਿਆ ਕਿ ਉਹ ਗ਼ਰੀਬਾਂ ਅਤੇ ਨਿਤਾਣਿਆਂ ਦੀ ਰਾਖੀ ਲਈ ਵਚਨਬੱਧ ਰਹੇਗਾ। ਭਾਈ ਨੰਦ ਲਾਲ ਜੀ ਖਾਲਸੇ ਦੀ ਮਨੁੱਖੀ ਅਧਿਕਾਰਾਂ ਪ੍ਰਤੀ ਦ੍ਰਿੜ੍ਹਤਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ :

*ਖਾਲਸਾ ਸੋਇ ਸ਼ਸਤਰ ਕੋ ਧਾਰੈ॥ ਖਾਲਸਾ ਸੋਇ ਦੁਸ਼ਟ ਕੋ ਮਾਰੈ॥*

*(ਤਨਖਾਹਨਾਮਾ, ੫੪)*

ਮਨੁੱਖੀ ਅਧਿਕਾਰਾਂ ਦਾ ਜੋ ਰੂਪ ਅੱਜ ਨਜ਼ਰ ਆ ਰਿਹਾ ਹੈ ਉਹ ਪਹਿਲੇ ਸਮਾਜ ਵਿਚ ਕਿਤੇ ਵੀ ਨਜ਼ਰ ਨਹੀਂ ਆਉਂਦਾ। ਪਹਿਲੇ ਸਮਿਆਂ ਵਿਚ ਦ੍ਰਿਸ਼ਟ ਤੌਰ 'ਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੁੰਦੀ ਸੀ ਅਤੇ ਪ੍ਰਤੱਖ ਤੌਰ 'ਤੇ ਉਸ ਦਾ ਜੁਆਬ ਦਿੱਤਾ ਜਾਂਦਾ ਸੀ। ਅਜੋਕੇ ਸਮੇਂ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੀਆਂ ਸੂਖ਼ਮ ਤਕਨੀਕਾਂ ਸਾਹਮਣੇ ਆਈਆਂ ਹਨ ਜਿੱਥੇ ਲੋਕਤੰਤਰੀ ਪ੍ਰਕਿਰਿਆ ਵਿਚ ਦੇਸ਼ ਦੇ ਕਈ ਆਗੂ ਹੀ ਲੋਕਾਂ ਦੇ ਅਧਿਕਾਰਾਂ ਦੀ ਉਲੰਘਣਾ ਕਰ ਰਹੇ ਹਨ। ਅਜਿਹੇ ਸਮੇਂ ਲੋਕਾਂ ਨੂੰ ਵੀ ਨਵੇਂ ਤੌਰ-ਤਰੀਕਿਆਂ ਨਾਲ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲਿਆਂ ਨੂੰ ਜੁਆਬ ਦੇਣਾ ਚਾਹੀਦਾ ਹੈ, ਭਾਵ ਲੋਕਤੰਤਰ ਵਿਚ ਚੁਣਨ ਦੀ ਪ੍ਰਕਿਰਿਆ ਸਮੇਂ ਇਨ੍ਹਾਂ ਨੂੰ ਲਾਂਭੇ ਕਰ ਦੇਣਾ ਚਾਹੀਦਾ ਹੈ। ਭ੍ਰਿਸ਼ਟ ਅਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲੇ ਕਥਿਤ ਆਗੂਆਂ ਦਾ ਟਾਕਰਾ ਕਰਨ ਲਈ ਜਨ-ਚੇਤਨਾ ਦੀ ਲੋੜ ਪੈਂਦੀ ਹੈ। ਗੁਰਬਾਣੀ ਅਜਿਹੀ ਹੀ ਜਨ-ਚੇਤਨਾ ਉਜਾਗਰ ਕਰਨ ਦਾ ਮਾਰਗ ਦਰਸਾਉਂਦੀ ਹੈ। ਇਸ ਦੇ ਨਾਲ ਹੀ ਗੁਰਬਾਣੀ ਦੁਨੀਆਂ ਵਿਚ ਕਿਤੇ ਵੀ ਹੋ ਰਹੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਪ੍ਰਤੀ ਚੇਤਨਾ ਪੈਦਾ ਕਰਨ ਵਿਚ ਯੋਗਦਾਨ ਪਾ ਰਹੀ ਹੈ। ਦੁਨੀਆਂ ਦੇ ਜਿਸ ਵੀ ਕੋਨੇ ਵਿਚ ਗੁਰੂ ਦੇ ਨਾਮ-ਲੇਵਾ ਸਿੱਖ ਬੈਠੇ ਹਨ ਉਹ ਉਸ ਆਪਣੇ-ਆਪਣੇ ਦੇਸ਼ ਦੇ ਕਾਨੂੰਨੀ ਢਾਂਚੇ ਅੰਦਰ ਰਹਿ ਕੇ ਮਨੁੱਖੀ ਅਧਿਕਾਰਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰ ਸਕਦੇ ਹਨ ਅਤੇ ਇਸ ਸੰਬੰਧੀ ਪ੍ਰੇਰਨਾ ਅਤੇ ਅਗਵਾਈ ਪ੍ਰਦਾਨ ਕਰਨ ਵਿਚ ਗੁਰਬਾਣੀ ਅਹਿਮ ਭੂਮਿਕਾ ਨਿਭਾਉਂਦੀ ਹੈ। ਗੁਰਬਾਣੀ ਸਮੁੱਚੀ ਦੁਨੀਆਂ ਦਾ ਸਦਾਚਾਰਕ ਸਮਾਜ ਸਿਰਜਣ ਵਿਚ ਚਾਨਣ-ਮੁਨਾਰੇ ਵਜੋਂ ਕੰਮ ਕਰਦੀ ਹੈ:

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥ (ਪੰਨਾ ੬੭)* ■

# ਗੁਰਬਾਣੀ ਵਿਚ ਮਨੁੱਖੀ ਹੋਂਦ ਦੀ ਸ੍ਰੇਸ਼ਟਤਾ ਤੇ ਉਦੇਸ਼

*-ਸ. ਗੁਰਮੇਲ ਸਿੰਘ ਨਿਆਮਤਪੁਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਹਰ ਇਕ ਜੀਵ-ਆਤਮਾ ਭਾਵੇਂ ਉਹ ਪਸ਼ੂ, ਪੰਛੀ, ਬਨਸਪਤੀ ਮਨੁੱਖ ਜਾਂ ਕੋਈ ਵੀ ਹੋਰ ਜੀਵ-ਸ਼੍ਰੇਣੀ ਹੋਵੇ ਪਰਮਾਤਮਾ ਦੀ ਅੰਸ਼ ਹੈ ਜੋ ਪਰਮਾਤਮਾ ਨਾਲੋਂ ਵਿੱਛੜਿਆ ਹੋਇਆ ਹੈ। ਜਿਸ ਤਰ੍ਹਾਂ ਪਾਣੀ ਦੀ ਬੂੰਦ ਦੀ ਭਟਕਣਾ ਉਦੋਂ ਤਕ ਖ਼ਤਮ ਨਹੀਂ ਹੁੰਦੀ ਜਦੋਂ ਤਕ ਉਹ ਮੁੜ ਆਪਣੇ ਮੂਲ ਸੋਮੇ ਸਮੁੰਦਰ ਵਿਚ ਨਹੀਂ ਜਾ ਮਿਲਦੀ ਇਸੇ ਹੀ ਤਰ੍ਹਾਂ ਜੀਵ ਦੀ ਪੂਰਨਤਾ ਕੇਵਲ ਆਪਣੇ ਮੂਲ ਪਰਮਾਤਮਾ ਦੇ ਵਿਚ ਅਭੇਦ ਹੋਣਾ ਹੈ। ਇਸ ਲਈ ਗੁਰਬਾਣੀ ਅਨੁਸਾਰ ਸਾਰੇ ਜੀਵਾਂ ਦੀ ਅੰਤਿਮ ਮੰਜ਼ਿਲ ਤੇ ਉਦੇਸ਼ ਕੇਵਲ ਆਪਣੇ ਮੂਲ ਨੂੰ ਪਛਾਣਨਾ ਤੇ ਉਸ ਨਾਲ ਅਭੇਦ ਹੋਣਾ, ਪਰਮਾਤਮਾ ਨਾਲ ਮਿਲਣਾ ਹੀ ਹੈ। ਜੀਵ ਆਤਮਾ ਨੂੰ ਆਪਣੇ ਵਿਛੋੜੇ ਦੀ ਇਸ ਸਥਿਤੀ ਦਾ ਗਿਆਨ ਕੇਵਲ ਮਨੁੱਖੀ ਸਰੀਰ ਵਿਚ ਹੀ ਹੁੰਦਾ ਹੈ ਇਸੇ ਕਰਕੇ ਗੁਰਬਾਣੀ ਵਿਚ ਮਨੁੱਖੀ ਸਰੀਰ ਤੇ ਮਨੁੱਖੀ ਹੋਂਦ ਦੀ ਬਹੁਤ ਮਹੱਤਤਾ ਦਰਸਾਈ ਗਈ ਹੈ। ਗੁਰੂ ਸਾਹਿਬ ਨੇ ਮਨੁੱਖੀ ਹੋਂਦ ਦੇ ਮਹੱਤਵ ਨੂੰ ਬਿਆਨ ਕਰਦਿਆਂ ਮਨੁੱਖ ਨੂੰ ਇਸ ਸੁਅਵਸਰ ਦੀ ਸੰਭਾਲ ਕਰਨ ਤੇ ਪਰਮਾਤਮਾ ਦੀ ਭਗਤੀ ਕਰਨ ਲਈ ਕਿਹਾ ਹੈ। ਇਸ ਨੂੰ ਦੁਰਲੱਭ ਤੇ ਸਾਰੀਆਂ ਜੀਵ-ਸ਼੍ਰੇਣੀਆਂ ਤੋਂ ਉੱਤਮ ਮੰਨਿਆ ਹੈ।

**ਮਨੁੱਖੀ ਸਰੀਰ ਦੀ ਸ੍ਰੇਸ਼ਟਤਾ :** ਗੁਰੂ ਸਾਹਿਬ ਨੇ ਗੁਰਬਾਣੀ ਵਿਚ ਮਨੁੱਖੀ ਸਰੀਰ ਨੂੰ ਦੂਜੀਆਂ ਸਾਰੀਆਂ ਜੀਵ-ਸ਼੍ਰੇਣੀਆਂ ਨਾਲੋਂ ਸ੍ਰੇਸ਼ਟ ਬਿਆਨਿਆ ਹੈ। ਜਿੱਥੇ ਸਰੀਰਿਕ ਤੌਰ ’ਤੇ ਮਨੁੱਖ ਪਰਮਾਤਮਾ ਦੀ ਸੁੰਦਰ ਕਿਰਤ ਹੈ ਉਥੇ ਮਾਨਸਿਕ ਜਾਂ ਦਿਮਾਗ਼ੀ ਤੌਰ ’ਤੇ ਵੀ ਇਸ ਨੂੰ ਦੂਜੇ ਜੀਵਾਂ ਨਾਲੋਂ ਜ਼ਿਆਦਾ ਸੋਝੀ ਮਿਲੀ ਹੋਈ ਹੈ। ਇਸ ਬਖ਼ਸ਼ੀ ਹੋਈ ਸੋਝੀ ਦੇ ਸਦਕਾ ਇਸ ਨੇ ਕਈ ਤਰ੍ਹਾਂ ਦੀਆਂ ਵਿਗਿਆਨਕ ਖੋਜਾਂ ਕਰ ਲਈਆਂ ਹਨ। ਸੰਚਾਰ, ਆਵਾਜਾਈ ਤੇ ਇਲਾਜ ਦੇ ਸਾਧਨ ਵਿਕਸਿਤ ਕਰ ਲਏ ਹਨ। ਹਵਾਈ ਜਹਾਜ਼ ਤੇ ਸੰਚਾਰ ਦੇ ਸਾਧਨਾਂ ਦੇ ਨਾਲ ਇਸ ਨੇ ਕੁਝ ਹੱਦ ਤਕ ਦੂਰੀ ’ਤੇ ਜਿੱਤ ਹਾਸਲ ਕਰ ਲਈ ਹੈ। ਇਹ ਸਭ ਇਸ ਦੀ ਹੋਰ ਜੀਵਾਂ ਨਾਲੋਂ ਚੰਗੀ ਬੁੱਧੀ ਦਾ ਪ੍ਰਮਾਣ ਹੈ। ਇਹ ਸਭ ਕੁਝ ਬਾਹਰੀ ਖੋਜ ਹੈ ਜੋ ਇਸ ਦੀ ਜ਼ਿੰਦਗੀ ਦਾ ਅੰਤਿਮ ਉਦੇਸ਼ ਨਹੀਂ ਹੈ। ਇਸ ਨੇ ਆਪਣੀ ਸੂਝ ਦਾ ਪ੍ਰਯੋਗ ਆਪਣੇ ਆਪੇ ਨੂੰ ਖੋਜਣ ਲਈ ਨਹੀਂ ਕੀਤਾ ਜੋ ਇਸ ਦਾ ਮੁੱਖ ਉਦੇਸ਼ ਸੀ। ਇਸ ਨੇ ਕਦੀ ਆਪਣੇ ਵਿਕਾਰਾਂ ਬਾਰੇ ਨਹੀਂ ਸੋਚਿਆ, ਇਨ੍ਹਾਂ ’ਤੇ ਜਿੱਤ ਹਾਸਲ ਕਰਨ ਦਾ ਯਤਨ ਨਹੀਂ

*# ਸਹਾਇਕ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ।*

ਕੀਤਾ। ਪਰ ਫਿਰ ਵੀ ਗੁਰੂ ਸਾਹਿਬ ਜੀ ਇਸ ਸ਼ਬਦ ਦੇ ਰਾਹੀਂ ਮਨੁੱਖ ਨੂੰ ਉਸ ਦੀ ਉੱਤਮਤਾ ਦਾ ਅਹਿਸਾਸ ਕਰਾਉਂਦੇ ਹਨ:

*ਪ੍ਰਥਮੇ ਤੇਰੀ ਨੀਕੀ ਜਾਤਿ॥ ਦੁਤੀਆ ਤੇਰੀ ਮਨੀਐ ਪਾਂਤਿ॥*
*ਤ੍ਰਿਤੀਆ ਤੇਰਾ ਸੁੰਦਰ ਥਾਨੁ॥ ਬਿਗੜ ਰੂਪੁ ਮਨ ਮਹਿ ਅਭਿਮਾਨੁ॥ (ਪੰਨਾ ੩੭੪)*

ਹੇ ਮਨੁੱਖ! ਪਹਿਲਾਂ ਤਾਂ ਤੇਰੀ ਮਨੁੱਖਾ ਜਨਮ ਵਾਲੀ ਚੰਗੀ ਜਾਤ ਹੈ; ਦੂਜੇ, ਤੇਰੀ ਖ਼ਾਨਦਾਨੀ ਭੀ ਮੰਨੀ ਜਾਂਦੀ ਹੈ; ਤੀਜੇ, ਤੇਰਾ ਸੁਹਣਾ ਸਰੀਰ ਹੈ। ਪਰ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਤੂੰ ਜਦੋਂ ਹੰਕਾਰ ਕਰਦਾ ਹੈਂ ਤਾਂ ਅਖੌਤੀ ਉੱਚੀ ਜਾਤ-ਪਾਤ ਦੇ ਸੁਹਣੇ ਰੂਪ ਦੇ ਬਾਵਜੂਦ ਵੀ ਤੂੰ ਕਰੂਪ ਹੀ ਰਹਿੰਦਾ ਹੈਂ। ਇਸ ਤੋਂ ਇਲਾਵਾ:

*ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥*
*ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭਿ ਬਿਧਿ ਖੋਈ ਲੋਭਿ ਸੁਆਨ॥*
*(ਪੰਨਾ ੩੭੪)*

ਤੂੰ ਆਪਣਾ ਭੋਜਨ ਵੀ ਰਸੋਈ ਦੇ ਵਿਚ ਬਣਾਉਂਦਾ ਹੈਂ, ਤੇਰੀ ਰਸੋਈ ਸਾਫ-ਸੁਥਰੀ ਹੈ ਪਰ ਬਾਕੀ ਪਸ਼ੂ-ਪੰਛੀ ਤਾਂ ਵਿਚਾਰੇ ਬਿਨਾਂ ਸਾਫ-ਸੁਥਰੀਆਂ ਬਾਹਰਲੀਆਂ ਥਾਵਾਂ ਤੋਂ ਹੀ ਢਿੱਡ ਭਰ ਲੈਂਦੇ ਹਨ। ਤੂੰ ਇਸ਼ਨਾਨ ਕਰ ਕੇ ਪੂਜਾ ਕਰ ਸਕਦਾ ਹੈਂ, ਧਾਰਮਿਕ ਕਰਮ ਕਰਦਾ ਹੈਂ, ਮੱਥੇ ਉੱਤੇ ਲਾਲ ਤਿਲਕ ਵੀ ਲਾ ਲੈਂਦਾ ਹੈਂ। ਤੂੰ ਗੱਲਾਂ ਨਾਲ ਆਪਣਾ ਆਪ ਵੀ ਜਤਾ ਲੈਂਦਾ ਹੈਂ, ਮੂੰਹ ਨਾਲ ਗਿਆਨ ਦੀਆਂ ਗੱਲਾਂ ਵੀ ਕਰ ਸਕਦਾ ਹੈਂ ਪਰ ਪਸ਼ੂ-ਪੰਛੀਆਂ ਨੂੰ ਤਾਂ ਇਹ ਦਾਤ ਨਹੀਂ ਮਿਲੀ। ਪਰ ਜਦੋਂ ਤੂੰ ਲੋਭੀ, ਲਾਲਚੀ ਹੋ ਜਾਂਦਾ ਹੈਂ ਤਾਂ ਲੋਭ ਰੂਪੀ ਕੁੱਤਾ ਤੇਰੀ ਇਹ ਹਰੇਕ ਕਿਸਮ ਦੀ ਵਡਿਆਈ ਗਵਾ ਦਿੰਦਾ ਹੈ। ਗੁਰੂ ਸਾਹਿਬ ਅੱਗੇ ਕਥਨ ਕਰਦੇ ਹਨ:

*ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥*
*ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥ (ਪੰਨਾ ੩੭੪)*

ਤੂੰ ਸੁਹਣੇ-ਸੁਹਣੇ ਕੱਪੜੇ ਪਹਿਨਦਾ ਹੈਂ, ਦੁਨੀਆਂ ਦੇ ਸਾਰੇ ਭੋਗ ਭੋਗਦਾ ਹੈਂ, ਲੋਕਾਂ ਵਿਚ ਸ਼ੋਭਾ ਖੱਟਣ ਲਈ ਅਤਰ, ਚੰਦਨ ਤੇ ਹੋਰ ਅਨੇਕਾਂ ਤਰ੍ਹਾਂ ਦੀਆਂ ਸੁਗੰਧੀਆਂ ਵਰਤਦਾ ਹੈਂ। ਪਰ ਕ੍ਰੋਧ ਰੂਪੀ ਚੰਡਾਲ ਤੇਰਾ ਭੈੜਾ ਸਾਥੀ ਹੈ ਜੋ ਤੇਰੇ ਗੁਣਾਂ ਨੂੰ ਖ਼ਤਮ ਕਰਦਾ ਹੈ। ਇਸ ਤੋਂ ਇਲਾਵਾ :

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*
*ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥ (ਪੰਨਾ ੩੭੪)*

ਮਨੁੱਖ ਇਤਨਾ ਸਿਆਣਾ ਹੈ ਕਿ ਉਸ ਨੇ ਆਪਣੀ ਚਤੁਰਾਈ, ਸਿਆਣਪ ਤੇ ਬੁੱਧੀ ਦੇ ਨਾਲ ਵੱਡੇ-ਵੱਡੇ ਹਾਥੀ, ਸ਼ੇਰ, ਘੋੜਾ ਆਦਿ ਜਾਨਵਰਾਂ ਨੂੰ ਵੀ ਆਪਣੇ ਅਧੀਨ ਕੀਤਾ ਹੋਇਆ ਹੈ। ਇਸ ਕਰਕੇ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਹੇ ਮਨੁੱਖ! ਹੋਰ ਸਾਰੀਆਂ ਜੂਨਾਂ ਤੇਰੀਆਂ ਸੇਵਕ ਹਨ ਅਤੇ ਇਸ ਧਰਤੀ 'ਤੇ ਤੇਰੀ ਹੀ

ਸਰਦਾਰੀ ਹੈ। ਤੇਰੇ ਕੋਲ ਸੋਨਾ, ਚਾਂਦੀ ਹੈ ਧਨ ਪਦਾਰਥ ਹਨ। ਹੋਰ ਜੂਨਾਂ ਪਾਸ ਇਹ ਚੀਜ਼ਾਂ ਨਹੀਂ ਹਨ। ਪਰ ਕਾਮ-ਵਾਸਨਾ ਨੇ ਤੇਰਾ ਸੁਭਾਉ ਜੋ ਸਭ ਤੋਂ ਉੱਚੀ ਸ਼੍ਰੇਣੀ ਵਾਲਿਆਂ ਨੂੰ ਫੱਬਦਾ ਹੈ ਵਿਗਾੜ ਦਿੱਤਾ ਹੈ। ਹੋਰ ਜੀਵਾਂ ਨੂੰ ਇਨ੍ਹਾਂ ਕੀਮਤੀ ਵਸਤਾਂ ਦੀ ਸੋਝੀ ਨਹੀਂ ਹੈ ਕਿਉਂਕਿ ਜਿਸ ਤਰ੍ਹਾਂ ਖੋਤੇ ਨੂੰ ਭਾਵੇਂ ਚੰਦਨ ਮਲ ਦੇਈਏ ਪਰ ਉਸ ਦੀ ਵਰਤੋਂ-ਵਿਹਾਰ ਫਿਰ ਵੀ ਸੁਆਹ ਨਾਲ ਹੀ ਹੁੰਦੀ ਹੈ:

*ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥* *(ਪੰਨਾ ੭੯੦)*

ਇਸੇ ਹੀ ਤਰ੍ਹਾਂ ਚੁਗਣ ਗਏ ਪਸ਼ੂਆਂ ਦੇ ਵੱਗ ਅੱਗੇ ਜੇਕਰ ਸੋਨਾ ਖਿਲਾਰ ਦੇਈਏ ਤਾਂ ਉਹ ਘਾਹ ਹੀ ਚੁਣ-ਚੁਣ ਕੇ ਖਾਂਦੇ ਹਨ। ਉਨ੍ਹਾਂ ਨੂੰ ਸੋਨੇ ਦੀ ਕਦਰ ਨਹੀਂ ਹੈ:

*ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥* *(ਪੰਨਾ ੧੪੩)*

ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਚੌਰਾਸੀ ਲੱਖ ਜੀਵ-ਜੰਤੂ, ਜੋ ਜਲਾਂ ਤੇ ਥਲਾਂ ਵਿਚ ਭ੍ਰਮਣ ਕਰਦੇ ਹਨ ਸਭ ਉੱਪਰ ਮਨੁੱਖੀ ਦੇਹੀ ਦੀ ਸਰਦਾਰੀ ਹੈ। ਸੋਝੀ, ਸਤਿਸੰਗ, ਸੇਵਾ ਅਤੇ ਸਿਮਰਨ, ਇਹ ਚਾਰ ਗੁਣ ਜੀਵ ਨੂੰ ਮਨੁੱਖਾ ਦੇਹੀ ਵਿਚ ਹੀ ਪ੍ਰਾਪਤ ਹੋ ਸਕਦੇ ਹਨ। ਮਨੁੱਖਾ ਦੇਹੀ ਦੇ ਕਰਮ-ਇੰਦਰੇ ਅਤੇ ਗਿਆਨ-ਇੰਦਰੇ ਜੋ ਸੂਝ-ਬੂਝ ਰੱਖਦੇ ਹਨ, ਉਹ ਪਸ਼ੂ ਦੇ ਇੰਦਰੇ ਨਹੀਂ ਰੱਖਦੇ। ਇਸ ਤਰ੍ਹਾਂ ਮਨੁੱਖ ਪਰਮਾਤਮਾ ਦੀ ਸਰਬਸ੍ਰੇਸ਼ਟ ਰਚਨਾ ਹੈ।

ਜੀਵ ਨੇ ਪਰਮਾਤਮਾ ਵਿਚ ਲੀਨ ਹੋ ਕੇ ਆਪਣੇ ਅਤੇ ਪਰਮਾਤਮਾ ਵਿਚਕਾਰ ਬਣੇ ਹੋਏ ਵਿਛੋੜੇ ਨੂੰ ਦੂਰ ਕਰਨਾ ਹੈ। ਗੁਰਬਾਣੀ ਅਨੁਸਾਰ ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਕੇਵਲ ਉਸ ਵਾਹਿਗੁਰੂ ਨਾਲ ਪ੍ਰੇਮਾ-ਭਗਤੀ, ਉਸ ਦੇ ਸਿਮਰਨ ਤੇ ਉਸ ਦੀ ਸਿਫਤ-ਸਲਾਹ ਦੇ ਨਾਲ ਹੀ ਸੰਭਵ ਹੈ। ਕੇਵਲ ਮਨੁੱਖ ਨੂੰ ਹੀ ਇਹ ਵਿਚਾਰ-ਸ਼ਕਤੀ ਮਿਲੀ ਹੈ ਕਿ ਉਹ ਪਰਮਾਤਮਾ ਦੇ ਬਾਰੇ ਚਿੰਤਨ ਕਰ ਸਕਦਾ ਹੈ ਤੇ ਉਸ ਦੀ ਭਗਤੀ, ਉਸ ਦਾ ਸਿਮਰਨ ਕਰ ਸਕਦਾ ਹੈ। ਵਿਚਾਰ-ਸ਼ਕਤੀ ਦੇ ਨਾ ਹੋਣ ਕਰਕੇ ਹੋਰ ਜੀਵ-ਸ਼੍ਰੇਣੀਆਂ 'ਤੇ ਧਰਮ ਦਾ ਨਿਯਮ ਵੀ ਲਾਗੂ ਨਹੀਂ ਹੁੰਦਾ ਤੇ ਉਹ ਪਾਪ ਪੁੰਨ ਤੋਂ ਮੁਕਤ ਹਨ। ਪਰ ਮਨੁੱਖ ਕੋਲ ਵਿਚਾਰ-ਸ਼ਕਤੀ ਹੋਣ ਕਰਕੇ ਇਸ 'ਤੇ ਕਰਮ ਦਾ ਸਿਧਾਂਤ ਲਾਗੂ ਹੁੰਦਾ ਹੈ। ਇਸ ਲਈ ਹੋਰ ਜੂਨਾਂ ਵਿਚ ਅਧਿਆਤਮਕ ਕਰਮਾਂ ਦੀ ਆਸ ਨਹੀਂ ਕੀਤੀ ਜਾ ਸਕਦੀ। ਇਸੇ ਕਰਕੇ ਭਗਤ ਕਬੀਰ ਜੀ ਫਰਮਾਉਂਦੇ ਹਨ:

*ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥*
*ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥੧॥*
*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥*
*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥੧॥ ਰਹਾਉ॥*
*ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥*

*ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥੨॥*
*ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ॥*
*ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ॥੩॥*
*ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ॥*
*ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ॥੪॥* *(ਪੰਨਾ ੫੨੪)*

ਭਾਵ ਹੇ ਮਨੁੱਖ! ਜੇ ਤੂੰ ਬੈਲ ਦੀ ਜੂਨ ਵਿਚ ਪੈ ਕੇ ਜਦੋਂ ਤੇਰੇ ਚਾਰ ਪੈਰ ਤੇ ਦੋ ਸਿੰਙ ਹੋਣਗੇ ਤੇ ਮੂੰਹੋਂ ਗੂੰਗਾ ਹੋਵੇਂਗਾ, ਤਦੋਂ ਤੂੰ ਕਿਸ ਤਰ੍ਹਾਂ ਪ੍ਰਭੂ ਦੇ ਗੁਣ ਗਾ ਸਕੇਂਗਾ? ਉੱਠਦਿਆਂ-ਬੈਠਦਿਆਂ ਤੇਰੇ ਸਿਰ ਉੱਤੇ ਸੋਟਾ ਪਏਗਾ, ਤਦੋਂ ਤੂੰ ਕਿੱਥੇ ਸਿਰ ਲੁਕਾਏਂਗਾ? ਤੂੰ ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾਂ ਬਲਦ ਆਦਿਕ ਪਸ਼ੂ ਬਣ ਕੇ ਪਰ-ਅਧੀਨ ਹੋ ਜਾਏਂਗਾ, ਨੱਥ ਨਾਲ ਨੱਕ ਵਿੰਨ੍ਹਿਆ ਜਾਵੇਗਾ, ਕੰਨ ਜੂਲੇ ਨਾਲ ਫਿੱਸੇ ਹੋਏ ਹੋਣਗੇ ਤੇ ਕੋਧਰੇ ਦਾ ਭੋਹ ਖਾਏਂਗਾ। ਜੰਗਲ (ਜੂਹ) ਵਿਚ ਸਾਰਾ ਦਿਨ ਭਟਕਦਿਆਂ ਭੀ ਪੇਟ ਨਹੀਂ ਰੱਜੇਗਾ। ਹੁਣ ਇਸ ਵੇਲੇ ਤੂੰ ਭਗਤ ਜਨਾਂ ਦਾ ਬਚਨ ਨਹੀਂ ਮੰਨਦਾ, ਉਮਰ ਬੀਤ ਜਾਣ 'ਤੇ ਆਪਣਾ ਕੀਤਾ ਪਾਏਂਗਾ। ਹੁਣ ਭੈੜੇ ਹਾਲ ਵਿਚ ਆਪਣੇ ਦਿਨ ਗੁਜ਼ਾਰ ਕੇ ਕੁਰਾਹੇ ਗਰਕ ਹੋਇਆ ਹੋਇਆ ਹੈਂ। ਆਖਰ ਅਨੇਕਾਂ ਜੂਨਾਂ ਵਿਚ ਭਟਕੇਂਗਾ। ਤੂੰ ਪ੍ਰਭੂ ਨੂੰ ਵਿਸਾਰਿਆ ਹੋਇਆ ਹੈ, ਤੇ ਸ੍ਰੇਸ਼ਟ ਮਨੁੱਖਾ ਜਨਮ ਗਵਾ ਲਿਆ ਹੈ। ਇਹ ਸਮਾਂ ਤੈਨੂੰ ਕਿਤੇ ਨਹੀਂ ਮਿਲੇਗਾ! ਤੇਰੀ ਜ਼ਿੰਦਗੀ ਰੂਪ ਸਾਰੀ ਰਾਤ ਤੇਲੀ ਦੇ ਬਲਦ ਵਾਂਗ ਭਟਕਦਿਆਂ, ਵਿਕਾਰਾਂ ਤੋਂ ਖਲਾਸੀ ਹਾਸਲ ਕਰਨ ਤੋਂ ਬਿਨਾਂ ਹੀ ਲੰਘ ਜਾਏਗੀ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪ੍ਰਭੂ ਦਾ ਨਾਮ ਭੁਲਾ ਕੇ ਅੰਤ ਨੂੰ ਤੂੰ ਸਿਰ ਮਾਰ-ਮਾਰ ਕੇ ਪਛਤਾਵੇਂਗਾ।

**ਉਦੇਸ਼ :** ਮਾਇਆ ਦੇ ਪ੍ਰਭਾਵ ਅਧੀਨ ਜੀਵ ਆਪਣੀ ਜ਼ਿੰਦਗੀ ਦੇ ਅਸਲ ਮਨੋਰਥ ਨੂੰ ਭੁੱਲੇ ਹੋਏ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਜਦੋਂ ਮਨੁੱਖ ਮਾਂ ਦੇ ਗਰਭ ਵਿਚ ਹੁੰਦਾ ਹੈ ਉਸ ਦਾ ਮੁੱਖ ਥੱਲੇ ਨੂੰ ਤੇ ਲੱਤਾਂ ਉੱਤੇ ਨੂੰ ਹੁੰਦੀਆਂ ਹਨ ਉਸ ਵਕਤ ਉਸ ਦੀ ਲਿਵ ਪਰਮਾਤਮਾ ਨਾਲ ਜੁੜੀ ਹੁੰਦੀ ਹੈ, ਉਥੇ ਉਹ ਆਪਣੇ ਹਰੇਕ ਸਾਹ ਦੇ ਨਾਲ ਪਰਮਾਤਮਾ ਨੂੰ ਯਾਦ ਕਰਦਾ ਰਹਿੰਦਾ ਹੈ ਜਿਸ ਦਾ ਸਦਕਾ ਉਹ ਜਠਰ ਅਗਨੀ (ਪੇਟ ਦੀ ਅੱਗ) ਵਿਚ ਇਤਨੇ ਉੱਚੇ ਤਾਪਮਾਨ 'ਤੇ ਵੀ ਜੀਵਤ ਰਹਿੰਦਾ ਹੈ। ਪਰ ਇਹ ਜੀਵ ਮਾਂ ਦੇ ਗਰਭ ਵਿੱਚੋਂ ਨਿਕਲਦਿਆਂ ਹੀ ਪਰਮਾਤਮਾ ਨੂੰ ਭੁੱਲ ਜਾਂਦਾ ਹੈ ਤੇ ਇਸ ਦੁਨੀਆਂ ਦੇ ਪਦਾਰਥਾਂ ਦੇ ਨਾਲ ਉਸ ਦਾ ਚਿਤ ਲੱਗ ਜਾਂਦਾ ਹੈ। ਸਾਇੰਸਦਾਨ ਵੀ ਇਸ ਗੱਲ ਨੂੰ ਮੰਨਦੇ ਹਨ ਕਿ ਇਤਨੇ ਉੱਚੇ ਤਾਪਮਾਨ ਵਿਚ ਬੱਚੇ ਦਾ ਬਚਿਆ ਰਹਿਣਾ ਅਸੰਭਵ ਹੈ। ਪਰ ਇਤਨੇ ਬਿਖਮ ਸਥਾਨ 'ਤੇ ਪਰਮਾਤਮਾ ਦੇ ਸਿਮਰਨ ਰਾਹੀਂ ਹੀ ਉਹ ਬਚਿਆ ਹੋਇਆ ਰਹਿੰਦਾ ਹੈ। ਉਸ ਵਕਤ ਉਹ ਪਰਮਾਤਮਾ ਨੂੰ ਸੁਆਸ-ਸੁਆਸ ਸਿਮਰਦਾ ਹੈ, ਉਸ ਨੂੰ ਆਪਣੇ ਮਨੋਰਥ ਦਾ ਗਿਆਨ ਹੁੰਦਾ ਹੈ ਪਰ

ਜਦੋਂ ਹੀ ਉਸ ਦਾ ਜਨਮ ਹੁੰਦਾ ਹੈ ਉਹ ਆਪਣੇ ਖਸਮ ਪਰਮਾਤਮਾ ਨੂੰ ਭੁੱਲ ਜਾਂਦਾ ਹੈ।

ਗੁਰਬਾਣੀ ਅਨੁਸਾਰ ਮਨੁੱਖਾ ਜਨਮ ਦੀ ਪ੍ਰਾਪਤੀ ਦਾ ਇੱਕੋ-ਇੱਕ ਉਦੇਸ਼ ਕੇਵਲ ਪਰਮਾਤਮਾ ਨਾਲੋਂ ਬਣੇ ਹੋਏ ਆਪਣੇ ਵਿਛੋੜੇ ਨੂੰ ਮਿਲਾਪ ਵਿਚ ਬਦਲਣਾ ਹੈ, ਉਸ ਪਰਮਸੱਤ ਦੀ ਪ੍ਰਾਪਤੀ ਕਰਨਾ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਉਸ ਪਰਮਾਤਮਾ ਦਾ ਸਿਮਰਨ ਹੀ ਇਸ ਜਨਮ ਦਾ ਲਾਹਾ ਹੈ। ਇਸ ਕਰਕੇ ਉਸ ਨੂੰ ਸਿਮਰਨਾ ਭੁੱਲੋ ਨਾ ਅਤੇ ਜੇ ਤੁਸੀਂ ਗੁਰੂ ਦੀ ਸੇਵਾ ਰਾਹੀਂ ਨਾਮ ਦੀ ਕਮਾਈ ਕਰਦੇ ਹੋ ਤਾਂ ਹੀ ਇਸ ਮਨੁੱਖਾ ਦੇਹੀ ਨੂੰ ਸਫਲ ਸਮਝੋ। ਭਗਤ ਜੀ ਪਰਮਾਤਮਾ ਦੀ ਪ੍ਰਾਪਤੀ ਦੇ ਉਦੇਸ਼ ਨੂੰ ਦੱਸ ਕੇ ਮਨੁੱਖ ਨੂੰ ਸਮਝਾਉਂਦੇ ਹਨ:

*ਜਬ ਲਗੁ ਜਰਾ ਰੋਗੁ ਨਹੀ ਆਇਆ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥ ਭਜਿ ਲੇਹਿ ਰੇ ਮਨ ਸਾਰਿਗਪਾਨੀ॥*

*(ਪੰਨਾ ੧੧੫੯)*

ਭਾਵ ਜਦੋਂ ਤਕ ਬੁਢੇਪਾ ਰੂਪ ਰੋਗ ਨਹੀਂ ਆ ਜਾਂਦਾ, ਜਦ ਤਕ ਤੇਰੇ ਸਰੀਰ ਨੂੰ ਮੌਤ ਨਹੀਂ ਆ ਫੜਦੀ, ਜਦ ਤਕ ਤੇਰੀ ਜ਼ਬਾਨ ਥਿੜਕਣ ਨਹੀਂ ਲੱਗ ਪੈਂਦੀ ਉਸ ਤੋਂ ਪਹਿਲਾਂ-ਪਹਿਲਾਂ ਹੀ ਪਰਮਾਤਮਾ ਦਾ ਭਜਨ ਕਰ ਲੈ ਕਿਉਂਕਿ ਜੇ ਤੂੰ ਇਸ ਵੇਲੇ ਭਜਨ ਨਹੀਂ ਕਰਦਾ, ਤਾਂ ਫਿਰ ਕਦੋਂ ਕਰੇਂਗਾ? ਜਦੋਂ ਮੌਤ ਸਿਰ 'ਤੇ ਆ ਅੱਪੜੀ ਉਸ ਵੇਲੇ ਤਾਂ ਭਜਨ ਨਹੀਂ ਹੋ ਸਕੇਗਾ। ਜੋ ਕੁਝ ਭਜਨ-ਸਿਮਰਨ ਤੂੰ ਕਰਨਾ ਚਾਹੁੰਦਾ ਹੈਂ, ਹੁਣੇ ਹੀ ਕਰ ਲੈ। ਜੇ ਸਮਾਂ ਨਿਕਲ ਗਿਆ ਤਾਂ ਮੁੜ ਅਫ਼ਸੋਸ ਹੀ ਕਰੇਂਗਾ, ਤੇ ਇਸ ਪਛਤਾਵੇ ਵਿੱਚੋਂ ਖ਼ਲਾਸੀ ਨਹੀਂ ਹੋਵੇਗੀ!

ਮਨੁੱਖ ਦਾ ਮਕਸਦ ਜਨਮ ਲੈ ਕੇ ਕੇਵਲ ਬਚਪਨ ਵਿਚ ਖੇਡਣਾ, ਜਵਾਨੀ ਵਿਚ ਵਿਆਹ ਕਰਵਾ ਕੇ ਪਦਾਰਥਕ ਤੇ ਕਾਮ ਦੇ ਭੋਗ-ਵਿਲਾਸਾਂ ਵਿਚ ਖਚਿਤ ਰਹਿਣਾ, ਸੰਤਾਨ ਪੈਦਾ ਕਰਨਾ ਤੇ ਉਸ ਦੀ ਪਾਲਣਾ ਲਈ ਕਮਾਉਂਦੇ ਹੀ ਰਹਿਣਾ, ਸੁਹਣੀਆਂ ਮਹਿਲ-ਮਾੜੀਆਂ ਵਿਚ ਵੱਸਣਾ, ਸੁਹਣੇ ਕੱਪੜੇ ਤੇ ਗਹਿਣੇ ਪਹਿਨਣਾ, ਜੱਗ ਵਿਚ ਸ਼ੋਭਾ ਵਡਿਆਈ ਪ੍ਰਾਪਤ ਕਰਨੀ ਅਤੇ ਫਿਰ ਇਨ੍ਹਾਂ ਸਭ ਖ਼ਤਮ ਹੋਣ ਵਾਲੇ ਸੁਖਾਂ ਨੂੰ ਭੋਗਣ ਤੋਂ ਬਾਅਦ ਬੁਢੇਪੇ ਵਿਚ ਇਸ ਸੰਸਾਰ ਤੋਂ ਕੂਚ ਕਰ ਜਾਣਾ ਨਹੀਂ। ਇਨ੍ਹਾਂ ਵਿੱਚੋਂ ਕੋਈ ਵੀ ਚੀਜ਼ ਮਨੁੱਖ ਦੇ ਸਾਥ ਨਿਭਣ ਵਾਲੀ ਨਹੀਂ ਹੈ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

*ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥*
*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥੧॥*
*ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ॥*
*ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥੨॥*

*ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥*
*ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ॥ (ਪੰਨਾ ੨੦੦)*

ਹੇ ਮਨੁੱਖ! ਮਾਂ-ਪਿਉ, ਇਸਤਰੀ, ਪੁੱਤਰ, ਰਿਸ਼ਤੇਦਾਰ, ਪਿਆਰੇ ਮਿੱਤਰ ਅਤੇ ਭਰਾ; ਇਹ ਸਾਰੇ ਪਹਿਲੇ ਜਨਮਾਂ ਦੇ ਸੰਜੋਗਾਂ ਕਰਕੇ ਇਥੇ ਮਿਲ ਪਏ ਹਨ। ਅਖੀਰ ਵੇਲੇ ਇਨ੍ਹਾਂ ਵਿੱਚੋਂ ਕੋਈ ਭੀ ਸਾਥੀ ਨਹੀਂ ਬਣਦਾ। ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰੇ, ਮਨ ਨੂੰ ਖੁਸ਼ ਕਰਨ ਵਾਲੀ ਮਾਇਆ; ਇਨ੍ਹਾਂ ਵਿਚ ਲੱਗਿਆਂ ਸਾਰੀ ਉਮਰ 'ਹਾਏ-ਹਾਏ' ਕਰਦਿਆਂ ਗੁਜ਼ਰ ਜਾਂਦੀ ਹੈ, ਪਰ ਮਨ ਨਹੀਂ ਰੱਜਦਾ ਹੈ। ਹਾਥੀ, ਰਥ, ਹਵਾ ਦੇ ਵੇਗ ਵਰਗੇ ਘੋੜ੍ਹੇ ਹੋਣ, ਧਨਾਢ ਹੋਵੇ, ਜ਼ਮੀਨ ਦਾ ਮਾਲਕ ਹੋਵੇ, ਚਾਰ ਕਿਸਮ ਦੀ ਫੌਜ ਦਾ ਮਾਲਕ ਹੋਵੇ; ਇਨ੍ਹਾਂ ਵਿੱਚੋਂ ਕੋਈ ਵੀ ਚੀਜ਼ ਨਾਲ ਨਹੀਂ ਜਾਂਦੀ। ਇਨ੍ਹਾਂ ਦਾ ਮਾਲਕ ਮਨੁੱਖ ਇਥੋਂ ਨੰਗਾ ਹੀ ਉੱਠ ਕੇ ਤੁਰ ਪੈਂਦਾ ਹੈ। ਜਦੋਂ ਇਹ ਸਭ ਸੁਖ-ਸਾਧਨ ਥੋੜ੍ਹਚਿਰੇ ਹਨ, ਅਸਥਾਈ ਹਨ ਤਾਂ ਮਨੁੱਖ ਦੇ ਜੀਵਨ-ਉਦੇਸ਼ ਇਹ ਨਹੀਂ ਹੋ ਸਕਦੇ। ਇਸ ਕਰਕੇ ਗੁਰੂ ਜੀ ਫ਼ਰਮਾਉਂਦੇ ਹਨ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥*
*(ਪੰਨਾ ੧੨)*

ਇਹ ਸੁਹਣੀ ਮਨੁੱਖਾ ਦੇਹੀ ਤੈਨੂੰ ਪਰਮਾਤਮਾ ਨੂੰ ਮਿਲਣ ਵਾਸਤੇ ਇਕ ਵਾਰੀ (ਮੌਕਾ) ਪ੍ਰਾਪਤ ਹੋਈ ਹੈ। ਹੋਰ ਸਾਰੇ ਕਾਰਜ ਤੇਰੇ ਕਿਸੇ ਕੰਮ ਨਹੀਂ ਆਉਣੇ ਇਸ ਕਰਕੇ ਤੂੰ ਕੇਵਲ ਭਲੇ ਪੁਰਸ਼ਾਂ ਦੀ ਸੰਗਤ ਕਰ ਤੇ ਕੇਵਲ ਪਰਮਾਤਮਾ ਨੂੰ ਭਜਿਆ ਕਰ।

**ਗੁਰਬਾਣੀ ਵਿਚ ਮਨੁੱਖੀ ਸਰੀਰ ਦੀ ਉਪਮਾ :** ਗੁਰਬਾਣੀ ਵਿਚ ਮਨੁੱਖੀ ਸਰੀਰ ਨੂੰ ਕਰਤਾ ਪੁਰਖ ਦੀ ਸਰਬਸ੍ਰੇਸ਼ਟ ਤੇ ਦੁਰਲੱਭ ਰਚਨਾ ਮੰਨਿਆ ਹੈ। ਇਸ ਦੇਹੀ ਦੀ ਮਹੱਤਤਾ ਨੂੰ ਦਰਸਾਉਣ ਦੇ ਲਈ ਗੁਰੂ ਸਾਹਿਬ ਨੇ ਇਸ ਦੀ ਤੁਲਨਾ ਕਈ ਚੀਜ਼ਾਂ ਦੇ ਨਾਲ ਕੀਤੀ ਹੈ। ਇਸ ਉਪਮਾ ਦਾ ਉਦੇਸ਼ ਮਨੁੱਖ ਨੂੰ ਇਸ ਨੂੰ ਵਿਅਰਥ ਨਾ ਗਵਾ ਕੇ ਇਸ ਤੋਂ ਲਾਹਾ ਲੈਣ ਲਈ ਪ੍ਰੇਰਿਤ ਕਰਨਾ ਹੈ।

**੧. ਘੋੜੀ ਦੇ ਨਾਲ ਤੁਲਨਾ :** ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ 'ਵਡਹੰਸ ਮਹਲਾ ੪ ਘੋੜੀਆਂ' ਸਿਰਲੇਖ ਅਧੀਨ ਮਨੁੱਖੀ ਕਾਇਆ ਦੀ ਮਹਿਮਾ ਤੇ ਇਸ ਦਾ ਮਹੱਤਵ ਬਿਆਨ ਕੀਤਾ ਹੈ। ਜਦੋਂ ਲਾੜਾ ਘਰੋਂ ਵਿਆਹੁਣ ਤੁਰਦਾ ਹੈ, ਘੋੜੀ 'ਤੇ ਚੜ੍ਹਦਾ ਹੈ, ਤਦੋਂ ਉਸ ਦੀਆਂ ਭੈਣਾਂ ਘੋੜੀ ਦੀ ਵਾਗ ਫੜ ਕੇ ਗੀਤ ਗਾਉਂਦੀਆਂ ਹਨ। ਉਹ ਗੀਤ 'ਘੋੜੀਆਂ' ਅਖਵਾਉਂਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਦੋ 'ਛੰਤ' ਉਨ੍ਹਾਂ ਗੀਤਾਂ 'ਘੋੜੀਆਂ' ਦੀ ਚਾਲ 'ਤੇ ਲਿਖੇ ਹਨ

ਤੇ ਇਨ੍ਹਾਂ ਛੰਤਾਂ ਦਾ ਸਿਰਲੇਖ ਭੀ 'ਘੋੜੀਆਂ' ਹੀ ਲਿਖਿਆ ਹੈ।

*ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥*
*ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ॥* *(ਪੰਨਾ ੫੭੫)*

ਗੁਰੂ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਨੇ ਇਸ ਕਾਇਆ ਰੂਪੀ ਘੋੜੀ ਨੂੰ ਪੈਦਾ ਕੀਤਾ ਹੈ। ਮਨੁੱਖਾ ਜਨਮ ਭਾਗਾਂ ਵਾਲਾ ਹੈ ਜਿਸ ਵਿਚ ਇਹ ਕਾਇਆ ਮਿਲਦੀ ਹੈ। ਕੇਵਲ ਨਾਮ-ਸਿਮਰਨ ਵਾਸਤੇ ਹੀ ਪਰਮਾਤਮਾ ਨੇ ਇਹ ਸਰੀਰ ਪੈਦਾ ਕੀਤਾ ਹੈ। ਇਸ ਕਰਕੇ ਗੁਰੂ ਜੀ ਕਥਨ ਕਰਦੇ ਹਨ:

*ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ॥*
*(ਪੰਨਾ ੫੭੫)*

ਮੈਂ ਇਸ ਸਰੀਰ ਰੂਪੀ ਘੋੜੀ 'ਤੇ ਪਰਮਾਤਮਾ ਦੀ ਸਿਫਤ-ਸਲਾਹ ਰੂਪੀ ਕਾਠੀ ਪਾ ਕੇ ਇਸ ਔਖੇ ਸੰਸਾਰ-ਸਮੁੰਦਰ ਤੋਂ ਪਾਰ ਲੰਘਦਾ ਹਾਂ। ਇਸ ਸਰੀਰ ਰੂਪੀ ਘੋੜੀ ਨੂੰ ਵੱਸ ਵਿਚ ਕਰਨ ਲਈ :

*ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ॥*
*ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ॥* *(ਪੰਨਾ ੫੭੫)*

ਗੁਰੂ ਸਾਹਿਬ ਕਹਿੰਦੇ ਹਨ ਇਸ ਸਰੀਰ ਰੂਪੀ ਘੋੜੀ ਦੇ ਮੂੰਹ ਵਿਚ ਗੁਰੂ ਦਾ ਦ੍ਰਿੜ੍ਹ ਕੀਤਾ ਹੋਇਆ ਗਿਆਨ ਮਾਨੋ ਲਗਾਮ ਹੈ ਅਤੇ ਉਹ ਪ੍ਰੇਮ ਰੂਪੀ ਚਾਬੁਕ ਇਸ ਕਾਇਆ ਰੂਪੀ ਘੋੜੀ ਨੂੰ ਮਾਰਨਾ ਪੈਂਦਾ ਹੈ। ਗੁਰੂ ਜੀ ਅਨੁਸਾਰ ਕੇਵਲ :

*ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ॥*
*ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ॥*
*(ਪੰਨਾ ੫੭੫)*

ਉਹੀ ਕਾਇਆ ਸੁਹਣੀ ਘੋੜੀ ਹੈ ਜੋ ਪਰਮਾਤਮਾ ਦੇ ਪ੍ਰੇਮ ਦੇ ਰੰਗ ਵਿਚ ਰੰਗੀ ਰਹਿੰਦੀ ਹੈ, ਜੋ ਗੁਰੂ ਪਾਸੋਂ ਆਤਮਿਕ ਜੀਵਨ ਦੀ ਸੂਝ ਮੰਗਦੀ ਹੈ। ਅੰਤ ਵਿਚ ਗੁਰੂ ਸਾਹਿਬ ਕਹਿੰਦੇ ਹਨ ਕਿ ਉਹ ਕਾਇਆ ਮਨੁੱਖ ਦੇ ਜੀਵਨ-ਸਫ਼ਰ ਵਿਚ ਮਾਨੋ ਘੋੜੀ ਹੈ ਜਿਸ ਦੀ ਰਾਹੀਂ ਮਨੁੱਖ ਪਰਮਾਤਮਾ ਦਾ ਮਿਲਾਪ ਹਾਸਲ ਕਰ ਲੈਂਦਾ ਹੈ। ਜਿਸ ਦਾਸ ਉੱਤੇ ਪਰਮਾਤਮਾ ਕਿਰਪਾ ਕਰਦਾ ਹੈ ਉਹ ਆਪਣੀ ਕਾਇਆ ਘੋੜੀ ਉੱਤੇ ਚੜ੍ਹ ਕੇ ਪਰਮਾਤਮਾ ਨੂੰ ਮਿਲ ਪੈਂਦਾ ਹੈ।

**੨. ਕਿਲ੍ਹੇ ਦੇ ਨਾਲ ਤੁਲਨਾ :** ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖੀ ਸਰੀਰ ਦੀ ਤੁਲਨਾ ਇਕ ਕਿਲ੍ਹੇ ਨਾਲ ਕਰਦੇ ਹੋਏ ਫ਼ੁਰਮਾਉਂਦੇ ਹਨ:

*ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥*
*ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ॥*
*ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ॥*
*ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥*

*ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ॥* (ਪੰਨਾ ੩੦੯)

ਮਨੁੱਖਾ ਸਰੀਰ ਇਕ ਸੁੰਦਰ ਕਿਲ੍ਹਾ ਹੈ, ਜਿਸ ਵਿਚ ਮਾਨੋ, ਸੁੰਦਰ ਬਾਜ਼ਾਰ ਭੀ ਹਨ ਭਾਵ ਗਿਆਨ-ਇੰਦਰੀਆਂ ਦੀਆਂ ਕਤਾਰਾਂ ਹਨ। ਜੋ ਮਨੁੱਖ ਸਤਿਗੁਰੂ ਦੇ ਸਨਮੁਖ ਹੋ ਕੇ ਵਪਾਰ ਕਰਦਾ ਹੈ; ਉਹ ਹਰੀ ਦਾ ਨਾਮ ਵੱਖਰ ਸਾਂਭ ਲੈਂਦਾ ਹੈ। ਕੇਵਲ ਸਰੀਰ ਰੂਪੀ ਕਿਲ੍ਹੇ ਵਿਚ ਹੀ ਪ੍ਰਭੂ ਦੇ ਨਾਮ ਦਾ ਖਜ਼ਾਨਾ ਵਣਜਿਆ ਜਾ ਸਕਦਾ ਹੈ। ਇਹੋ ਵੱਖਰ ਸਦਾ ਨਾਲ ਨਿਭਣ ਵਾਲੇ ਹੀਰੇ ਤੇ ਮੂੰਗੇ ਹਨ। ਜੋ ਮਨੁੱਖ ਇਸ ਵੱਖਰ ਨੂੰ ਸਰੀਰ ਤੋਂ ਬਿਨਾਂ ਕਿਸੇ ਹੋਰ ਥਾਂ ਭਾਲਦੇ ਹਨ, ਉਹ ਮੂਰਖ ਹਨ ਤੇ ਮਨੁੱਖਾ ਸਰੀਰ ਵਿਚ ਆਏ ਹੋਏ ਭੂਤ ਹਨ। ਜਿਵੇਂ ਹਿਰਨ ਕਸਤੂਰੀ ਨੂੰ ਆਪਣੀ ਹੀ ਨਾਭੀ ਵਿਚ ਨਾ ਜਾਣਦਾ ਹੋਇਆ ਕਸਤੂਰੀ ਦੀ ਵਾਸ਼ਨਾ ਲਈ ਝਾੜਾਂ ਨੂੰ ਭਾਲਦਾ ਫਿਰਦਾ ਹੈ, ਤਿਵੇਂ ਇਹੋ ਜਿਹੇ ਮਨੁੱਖ ਭਰਮ ਵਿਚ ਫਸੇ ਹੋਏ ਬਨਾਂ ਵਿਚ ਭੌਂਦੇ ਫਿਰਦੇ ਹਨ।

**੩. ਸਮੁੰਦਰ ਦੇ ਨਾਲ ਤੁਲਨਾ :** ਗੁਰੂ ਸਾਹਿਬ ਸਰੀਰ ਨੂੰ ਇਕ ਸਮੁੰਦਰ ਦੀ ਨਿਆਈਂ ਮੰਨਦੇ ਹੋਏ ਕਥਨ ਕਰਦੇ ਹਨ:

*ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥*
*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥*
*ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥*
*ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥*
*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*

(ਪੰਨਾ ੪੪੨)

ਇਹ ਮਨੁੱਖਾ ਸਰੀਰ, ਮਾਨੋ ਇਕ ਸਮੁੰਦਰ ਹੈ, ਜੋ ਆਤਮਿਕ ਜੀਵਨ ਦੇ ਸ੍ਰੇਸ਼ਟ ਗੁਣਾਂ ਰੂਪ ਅਨੇਕਾਂ ਰਤਨਾਂ ਨਾਲ ਨਕਾ-ਨੱਕ ਭਰਿਆ ਪਿਆ ਹੈ। ਜਿਹੜੇ ਮਨੁੱਖ ਹਰ ਵੇਲੇ ਸਤਿਗੁਰੂ ਦੀ ਬਾਣੀ ਵਿਚ ਆਪਣਾ ਮਨ ਜੋੜੀ ਰੱਖਦੇ ਹਨ, ਉਨ੍ਹਾਂ ਨੂੰ ਇਹ ਰਤਨ ਮਿਲ ਜਾਂਦੇ ਹਨ, ਜਿਸ ਦੇ ਬਰਾਬਰ ਦੀ ਕੀਮਤ ਦਾ ਹੋਰ ਕੋਈ ਪਦਾਰਥ ਨਹੀਂ ਹੈ। ਹੇ ਪ੍ਰਭੂ! ਉਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਤੇਰੀ ਭਗਤੀ ਦੇ ਖ਼ਜ਼ਾਨੇ ਭਰ ਜਾਂਦੇ ਹਨ ਉਹ ਮਨੁੱਖ ਤੇਰਾ ਉਹ ਨਾਮ ਰਤਨ ਪ੍ਰਾਪਤ ਕਰ ਲੈਂਦੇ ਹਨ ਜਿਸ ਦੇ ਬਰਾਬਰ ਦੀ ਹੋਰ ਕੋਈ ਚੀਜ਼ ਨਹੀਂ ਹੈ। ਗੁਰੂ ਸਾਹਿਬ ਕਹਿੰਦੇ ਹਨ, ਹੇ ਭਾਈ! ਗੁਰੂ ਦੀ ਕਿਰਪਾ ਨਾਲ ਜਦੋਂ ਮੈਂ ਆਪਣੇ ਸਰੀਰ-ਸਮੁੰਦਰ ਨੂੰ ਪੜਤਾਲ ਕੇ ਵੇਖਿਆ ਤਾਂ ਗੁਰੂ ਨੇ ਮੈਨੂੰ ਸਰੀਰ ਦੇ ਅੰਦਰ ਵੱਸਦਾ ਹੀ ਪਰਮਾਤਮਾ ਦਾ ਨਾਮ ਰੂਪ ਸੁਹਣਾ ਕੀਮਤੀ ਪਦਾਰਥ ਵਿਖਾ ਦਿੱਤਾ।

**੪. ਸੁਹਣਾ ਤਲਾਬ :** ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ ਦੇ ਨਾਮ ਰੂਪੀ ਸਰੋਵਰ ਵਿਚ ਇਸ਼ਨਾਨ ਕਰਦੇ ਹਨ ਉਹ ਪਵਿੱਤਰ ਜੀਵਨ ਵਾਲੇ ਹਨ, ਉਨ੍ਹਾਂ ਨੇ ਗੁਰੂ ਦੇ ਸ਼ਬਦ ਰਾਹੀਂ ਆਪਣੇ ਮਨ ਦੀ ਵਿਕਾਰਾਂ ਵਾਲੀ ਮੈਲ ਦੂਰ ਕਰ ਲਈ ਹੈ:

*ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ॥੧੩॥*

*ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ॥ (ਪੰਨਾ ੯੦੯)*

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ :

*ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ॥*
*ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ॥ (ਪੰਨਾ ੮੫੭)*

ਜਿਸ ਉੱਤਮ ਪੁਰਖ ਪ੍ਰਭੂ ਦੀ ਪਰਮ ਜੋਤ ਦਾ ਰੂਪ ਰੇਖ ਨਹੀਂ ਦੱਸਿਆ ਜਾ ਸਕਦਾ, ਉਹ ਪ੍ਰਭੂ ਇਸ ਸਰੀਰ ਰੂਪ ਸੁਹਣੇ ਸਰ ਦੇ ਅੰਦਰ ਹੀ ਹੈ, ਉਸੇ ਦੀ ਬਰਕਤ ਨਾਲ ਹਿਰਦਾ ਰੂਪ ਕੌਲ ਫੁੱਲ ਸੁਹਣਾ ਖਿੜਿਆ ਰਹਿੰਦਾ ਹੈ।

**੫. ਪਰਮਾਤਮਾ ਦਾ ਘਰ :** ਗੁਰੂ ਸਾਹਿਬ ਨੇ ਇਸ ਸਰੀਰ ਨੂੰ ਪਰਮਾਤਮਾ ਦਾ ਘਰ (ਮੰਦਰ) ਕਿਹਾ ਹੈ ਅਤੇ ਮਨੁੱਖ ਨੂੰ ਆਪਣੇ ਅੰਦਰੋਂ ਹੀ ਖੋਜਣ ਵਾਸਤੇ ਕਿਹਾ ਹੈ:

*ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥*
*ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਾਲਿ॥ (ਪੰਨਾ ੧੩੪੬)*

ਗੁਰੂ ਸਾਹਿਬ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਗੁਰੂ ਦੀ ਕਿਰਪਾ ਨਾਲ ਵੇਖ, ਪਰਮਾਤਮਾ ਦਾ ਘਰ ਤੇਰੇ ਨਾਲ ਹੈ। ਇਸ 'ਹਰਿ ਮੰਦਰ' ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਲੱਭਿਆ ਜਾ ਸਕਦਾ ਹੈ। ਮਨੁੱਖ ਦਾ ਇਹ ਸਰੀਰ 'ਹਰਿ ਮੰਦਰ' ਹੈ ਪਰ ਇਹ ਭੇਤ ਸਤਿਗੁਰੂ ਦੀ ਬਖ਼ਸ਼ੀ ਆਤਮਿਕ ਜੀਵਨ ਦੀ ਕੀਮਤੀ ਸੂਝ ਦੀ ਰਾਹੀਂ ਖੁੱਲ੍ਹਦਾ ਹੈ।

ਗੁਰੂ ਸਾਹਿਬ ਕਥਨ ਕਰਦੇ ਹਨ ਕਿ ਹੇ ਭਾਈ! ਕਈ ਚਿਰ ਪਿੱਛੋਂ ਤੈਨੂੰ ਇਹ ਮਨੁੱਖਾ ਸਰੀਰ ਮਿਲਿਆ ਹੈ, ਜਗਤ ਦੇ ਮਾਲਕ ਪ੍ਰਭੂ ਨੂੰ ਹੁਣ ਮਿਲ। ਇਹੀ ਮਨੁੱਖਾ ਜਨਮ ਪ੍ਰਭੂ ਨੂੰ ਮਿਲਣ ਦਾ ਸਮਾਂ ਹੈ ਕਿਉਂਕਿ ਤੂੰ ਕਈ ਜਨਮਾਂ ਵਿਚ ਕੀੜੇ-ਪਤੰਗੇ ਬਣਦਾ ਰਿਹਾ, ਕਈ ਜਨਮਾਂ ਵਿਚ ਹਾਥੀ, ਮੱਛ, ਹਿਰਨ ਬਣਦਾ ਰਿਹਾ। ਕਈ ਜਨਮਾਂ ਵਿਚ ਤੂੰ ਪੰਛੀ ਤੇ ਸੱਪ ਬਣਿਆ, ਕਈ ਜਨਮਾਂ ਵਿਚ ਤੂੰ ਘੋੜੇ ਬਲਦ ਬਣ ਕੇ ਜੋਇਆ ਗਿਆ, ਕਈ ਜਨਮਾਂ ਵਿਚ ਤੈਨੂੰ ਪੱਥਰ ਚਟਾਨਾਂ ਬਣਾਇਆ ਗਿਆ। ਕਈ ਜਨਮਾਂ ਵਿਚ ਤੈਨੂੰ ਰੁੱਖ ਬਣਾ ਕੇ ਪੈਦਾ ਕੀਤਾ ਗਿਆ ਤੇ ਇਸ ਤਰ੍ਹਾਂ ਚੌਰਾਸੀ ਲੱਖ ਜੂਨਾਂ ਵਿਚ ਤੈਨੂੰ ਭਵਾਇਆ ਗਿਆ। (ਹੇ ਭਾਈ! ਹੁਣ ਤੈਨੂੰ) ਮਨੁੱਖਾ ਜਨਮ ਮਿਲਿਆ ਹੈ, ਸਾਧਸੰਗਤਿ ਵਿਚ ਆ, ਗੁਰੂ ਦੀ ਮਤਿ ਲੈ ਕੇ ਖ਼ਲਕਤ ਦੀ ਸੇਵਾ ਕਰ ਤੇ ਪਰਮਾਤਮਾ ਦਾ ਭਜਨ ਕਰ। ਮਾਣ, ਝੂਠ ਤੇ ਅਹੰਕਾਰ ਛੱਡ ਦੇਹ। ਤੂੰ ਪਰਮਾਤਮਾ ਦੀ ਦਰਗਾਹ ਵਿਚ ਤਾਂ ਹੀ ਕਬੂਲ ਹੋਵੇਂਗਾ ਜੇ ਤੂੰ ਇਹ ਜੀਵਨ ਜੀਊਂਦਾ ਹੀ ਆਪਾ-ਭਾਵ ਵੱਲੋਂ ਮਰੇਂਗਾ :

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥ ੧॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥੧॥*

*ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥*
*ਸਾਧਸੰਗਿ ਭਇਓ ਜਨਮੁ ਪਰਾਪਤਿ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ॥*
*ਤਿਆਗਿ ਮਾਨੁ ਝੂਠੁ ਅਭਿਮਾਨੁ॥ ਜੀਵਤ ਮਰਹਿ ਦਰਗਹ ਪਰਵਾਨੁ॥੩॥*
*(ਪੰਨਾ ੨੭੬)*

ਗੁਰੂ ਸਾਹਿਬਾਨ ਨੇ ਬਾਣੀ ਦੇ ਵਿਚ ਮਨੁੱਖੀ ਸਰੀਰ ਤੇ ਮਨੁੱਖੀ ਹੋਂਦ ਦੀ ਬਹੁਤ ਉਪਮਾ, ਵਡਿਆਈ ਕੀਤੀ ਹੈ। ਇਸ ਉਪਮਾ ਦਾ ਮਕਸਦ ਮਨੁੱਖ ਨੂੰ ਆਪਣੇ ਜੀਵਨ-ਉਦੇਸ਼ ਪ੍ਰਤੀ ਜਾਗਰੂਕ ਕਰਨਾ ਹੈ। ਪਰ ਜਦੋਂ ਮਨੁੱਖ ਆਪਣੇ ਇਸ ਸਰੀਰ ਦੇ ਬਲ, ਸੁੰਦਰਤਾ ਤੇ ਪ੍ਰਾਪਤ ਦਾਤਾਂ ਦੇ ਨਸ਼ੇ ਵਿਚ ਚੂਰ ਹੋ ਕੇ ਇਸ ਸਭ ਕਾਸੇ ਦੇ ਦਾਤੇ ਪਰਮਾਤਮਾ ਨੂੰ ਭੁੱਲਦਾ ਹੈ ਤਾਂ ਗੁਰੂ ਸਾਹਿਬ ਨੇ ਇਸ ਵਾਸਤੇ ਕਠੋਰ ਸ਼ਬਦ ਵੀ ਵਰਤੇ ਹਨ। ਉਪਰੋਕਤ ਸ਼ਬਦ (ਪ੍ਰਥਮੇ ਤੇਰੀ ਨੀਕੀ ਜਾਤਿ) ਵਿਚ ਜਿੱਥੇ ਗੁਰੂ ਸਾਹਿਬ ਨੇ ਪਹਿਲਾਂ ਬੰਦੇ ਦੀ ਵਡਿਆਈ ਕੀਤੀ, ਉਥੇ ਇਸ ਸ਼ਬਦ ਦੀ ਅੰਤਲੀ ਤੁਕ ਵਿਚ ਦੱਸਿਆ ਹੈ ਕਿ ਕਿਸ ਤਰ੍ਹਾਂ ਇਹ ਮਨੁੱਖ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਹੱਥੇ ਚੜ੍ਹ ਕੇ ਆਪਣੇ ਗੁਣ ਨਾਸ਼ ਕਰ ਲੈਂਦਾ ਹੈ। ਕਈ ਵਾਰੀ ਤਾਂ ਧਰਤੀ ਦਾ ਸਰਦਾਰ ਕਹਾਉਣ ਵਾਲਾ ਇਹ ਮਨੁੱਖ ਵਿਕਾਰੀ ਹੋ ਕੇ ਪਸ਼ੂਆਂ ਤੋਂ ਵੀ ਨਖਿਧ ਹੋ ਜਾਂਦਾ ਹੈ ਅਤੇ ਮਨੁੱਖ ਜਾਤੀ ਵਿਚ ਪਸ਼ੂਆਂ ਵਰਗੀਆਂ ਕਰਤੂਤਾਂ ਕਰਦਾ ਹੈ। ਮਨੁੱਖਾ ਸਰੀਰ ਪਰਮਾਤਮਾ ਨੂੰ ਮਿਲਣ ਦਾ ਇਕ ਸੁਅਵਸਰ ਹੈ ਜਿਸ ਦੇ ਰਾਹੀਂ ਪ੍ਰਭੂ ਦੇ ਨਾਲ ਮਿਲਿਆ ਜਾ ਸਕਦਾ ਹੈ। ਜੇ ਇਹ ਮੌਕਾ ਹੱਥੋਂ ਨਿਕਲ ਗਿਆ ਤਾਂ ਮੁੜ ਕੇ ਜਲਦੀ ਹੱਥ ਨਹੀਂ ਆਉਣਾ ਇਸ ਕਰਕੇ ਗੁਰੂ ਜੀ ਦਾ ਫ਼ਰਮਾਨ ਹੈ:

*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥ (ਪੰਨਾ ੧੧੫੯)*

ਹੇ ਮਨੁੱਖ! ਤੂੰ ਇਸ ਜਗਤ ਵਿਚ ਪਰਮਾਤਮਾ ਦੇ ਨਾਮ ਦਾ ਲਾਹਾ ਲੈਣ ਲਈ ਆਇਆ ਹੈਂ ਪਰ ਤੂੰ ਕਿਸ ਖ਼ੁਆਰੀ ਵਾਲੇ ਕੰਮ ਵਿਚ ਰੁੱਝਾ ਪਿਆ ਹੈਂ? ਤੇਰੀ ਸਾਰੀ ਜ਼ਿੰਦਗੀ ਦੀ ਰਾਤ ਮੁੱਕਦੀ ਜਾ ਰਹੀ ਹੈ:

*ਪ੍ਰਾਣੀ ਤੂੰ ਆਇਆ ਲਾਹਾ ਲੈਣਿ॥*
*ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥ (ਪੰਨਾ ੪੩)*

ਇਸ ਲਈ ਇਹ ਮਨੁੱਖਾ ਜਨਮ ਅਤਿ ਦੁਰਲੱਭ ਤੇ ਅਮੋਲਕ ਹੈ। ਜੇ ਮਨੁੱਖ ਇਸ ਦੇ ਰਾਹੀਂ ਪਰਮਾਤਮਾ ਦੀ ਭਗਤੀ ਕਰਦਾ ਹੈ ਤਾਂ ਉਸ ਦਾ ਇਸ ਦੁਨੀਆਂ ਦੇ ਅੰਦਰ ਆਉਣਾ ਸਫ਼ਲ ਹੈ, ਨਹੀਂ ਤਾਂ ਮਨੁੱਖ ਤੇ ਪਸ਼ੂ ਵਿਚ ਕੋਈ ਫ਼ਰਕ ਨਹੀਂ। ਸਤਿਗੁਰੂ ਜੀ ਜਿੱਥੇ ਸਰੀਰ ਨੂੰ ਸਲਾਹੁੰਦੇ ਹਨ, ਉਥੇ ਨਾਲ ਹੀ ਮਨੁੱਖ ਨੂੰ ਉਸ ਦੇ ਨਾਸ਼ਮਾਨਤਾ ਦੇ ਪੱਖ ਬਾਰੇ ਵੀ ਸੁਚੇਤ ਕਰਦੇ ਹਨ ਕਿ ਇਹ ਸਦਾ ਥਿਰ ਰਹਿਣ ਵਾਲਾ ਨਹੀਂ ਹੈ ਇਸ ਕਰਕੇ ਜਲਦੀ ਤੋਂ ਜਲਦੀ ਇਸ ਤੋਂ ਲਾਹਾ ਪ੍ਰਾਪਤ ਕਰ ਲੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਮਨੁੱਖੀ ਹਸਤੀ ਦੇ ਸੰਕਟ ਦਾ ਹੱਲ

*-ਡਾ. ਇੰਦਰਜੀਤ ਸਿੰਘ ਫਗਵਾੜਾ**

ਗੁਰਮਤਿ ਜਿੱਥੇ ਮਨੁੱਖੀ ਹਸਤੀ ਦੇ ਸੰਕਟ ਨੂੰ ਬਿਆਨ ਕਰਦੀ ਹੈ, ਉਥੇ ਨਾਲ ਹੀ ਇਸ ਦਾ ਹੱਲ ਵੀ ਪੇਸ਼ ਕਰਦੀ ਹੈ। ਮਨੁੱਖੀ ਜੀਵਨ ਦੇ ਦੋ ਤੱਥ ਸਪੱਸ਼ਟ ਹਨ। ਇਕ ਇਹ ਹੈ ਕਿ ਜੀਵਨ ਨਾਸ਼ਵਾਨ ਹੈ ਤੇ ਦੂਜਾ ਇਹ ਕਿ ਮਾਨਵੀ ਰਿਸ਼ਤੇ ਵੀ ਬਹੁਤੇ ਪੱਕੇ ਨਹੀਂ, ਅਸਥਿਰ ਹਨ। ਇਹ ਦੋਵੇਂ ਤੱਥ ਮਨੁੱਖੀ ਹਸਤੀ ਲਈ ਸੰਕਟ ਪੈਦਾ ਕਰਦੇ ਹਨ ਤੇ ਜੀਵਨ ਵਿਚ ਨਿਰਾਸ਼ਤਾ ਅਥਵਾ ਅਰਥ-ਵਿਹੂਣਤਾ ਪੈਦਾ ਕਰਦੇ ਹਨ। ਗੁਰਮਤਿ ਵਿਅਕਤੀ ਦੇ ਸਾਹਮਣੇ ਉਸ ਦੀ ਦਿੱਵਤਾ ਨੂੰ ਸਿਰਜਦੀ ਹੈ, ਉਸ ਦੀ ਆਤਮਿਕ ਹਸਤੀ ਦੀ ਭਾਵਨਾ ਨੂੰ ਜਗਾਉਂਦੀ ਹੈ ਤੇ ਉਸ ਦੇ ਮਾਨਵੀ ਤਣਾਉ ਨੂੰ ਹੱਲ ਕਰਦੀ ਹੈ। ਭਗਤ ਕਬੀਰ ਜੀ ਅਨੁਸਾਰ ਸਰੀਰਿਕ ਮੌਤ ਵੀ ਡਰ ਵਾਲੀ ਵਸਤੂ ਨਹੀਂ ਰਹਿੰਦੀ ਸਗੋਂ ਪ੍ਰਭੂ-ਮੇਲ ਦਾ ਸਾਧਨ ਬਣਦੀ ਹੈ। ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਪ੍ਰਭੂ ਸਦੀਵ ਰਹਿਣ ਵਾਲਾ ਹੈ ਅਤੇ ਆਤਮਾ ਪਰਮਾਤਮਾ ਦਾ ਹੀ ਅੰਸ਼ ਹੈ, ਜਿਵੇਂ:

- *ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
  *ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (ਪੰਨਾ ੧੩੬੫)
- *ਹਉ ਨ ਮੂਆ ਮੇਰੀ ਮੁਈ ਬਲਾਇ॥*
  *ਓਹੁ ਨ ਮੂਆ ਜੋ ਰਹਿਆ ਸਮਾਇ॥* (ਪੰਨਾ ੧੫੨)

ਸਿੱਖ ਧਰਮ ਵਿਚ ਮਨੁੱਖੀ ਵਿਅਕਤਿੱਤਵ ਦੇ ਏਕੀਕਰਣ ਦੀ ਸਮੱਸਿਆ ਦਾ ਹੱਲ ਕੀਤਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਉਸ ਦੀ ਪ੍ਰਕਿਰਤੀ ਦਾ ਡੂੰਘੇਰਾ ਗਿਆਨ ਦੇ ਕੇ ਇਸ ਸਮੱਸਿਆ ਨੂੰ ਸੁਲਝਾਉਂਦੇ ਹਨ। ਉਨ੍ਹਾਂ ਅਨੁਸਾਰ ਮਨੁੱਖ ਨਿਰਾ ਨੀਵੇਂ ਆਪੇ ਦਾ ਮਾਲਕ ਨਹੀਂ, ਸਗੋਂ ਉੱਤਮ ਆਪੇ ਤੇ ਨੀਵੇਂ ਆਪੇ ਦਾ ਸੰਗਮ ਹੈ। ਜਿੱਥੇ ਉਸ ਵਿਚ ਘਟੀਆ ਤੱਤ ਹਨ, ਉਥੇ ਵਧੀਆ ਤੱਤ ਵੀ ਹਨ। ਉਸ ਵਿਚ ਜਿੱਥੇ ਵਿਕਾਰਾਂ ਦੀ ਅੱਗ ਹੈ, ਉਥੇ ਸ਼ਾਂਤ ਸੁਭਾਅ ਦੀ ਬਨਸਪਤੀ ਵੀ ਹੈ। ਕਦੀ ਮਨੁੱਖ ਵਿੱਦਿਆ (ਗਿਆਨ) ਤੇ ਕਦੀ ਅਵਿੱਦਿਆ (ਅਗਿਆਨ) ਦੀ ਅਗਵਾਈ ਅਧੀਨ ਜੀਵਨ ਦਾ ਸਫਰ ਕਰਦਾ ਹੈ। ਇਉਂ ਸਮਝੋ ਕਿ ਵਿੱਦਿਆ ਅਤੇ ਅਵਿੱਦਿਆ ਉਸ ਨੂੰ ਅਗਵਾਈ ਦੇਣ ਵਾਲੀਆਂ ਦੋ ਮਾਵਾਂ ਸਮਾਨ ਹਨ। ਮਨੁੱਖ ਦਾ ਏਕੀਕਰਣ

** # ੨੦੩, ਅਰਬਨ ਅਸਟੇਟ, ਫਗਵਾੜਾ-੧੪੪੬੩੨*

ਉਦੋਂ ਹੀ ਸੰਭਵ ਬਣਦਾ ਹੈ ਜਦੋਂ ਵਿੱਦਿਆ ਅਵਿੱਦਿਆ ਨੂੰ ਖਾ ਜਾਵੇ। ਪਹਿਲੇ ਪਾਤਸ਼ਾਹ ਬਸੰਤ ਰਾਗ 'ਚ ਫ਼ਰਮਾਨ ਕਰਦੇ ਹਨ:

*ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ॥*
*ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥*

*(ਪੰਨਾ ੧੧੭੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਪ੍ਰਸਿੱਧ ਮਨੋਵਿਗਿਆਨੀ C.G. Jung ਦੇ ਵਿਚਾਰਾਂ ਨਾਲ ਵੀ ਹੁੰਦੀ ਹੈ। ਉਹ ਆਪਣੀ ਪੁਸਤਕ Psychology and Religion ਦੇ ਪੰਨਾ ਨੰ: ੧੪੭ 'ਤੇ ਆਖਦਾ ਹੈ ਕਿ ਮਨੁੱਖ ਦੇ ਮਾਨਸਿਕ ਮੰਡਲ ਦੀਆਂ ਡੂੰਘੀਆਂ ਤਹਿਆਂ ਵਿਚ ਜੇ ਨਾਸ਼ ਕਰਨ ਵਾਲੀਆਂ ਸ਼ਕਤੀਆਂ ਹਨ ਤਾਂ ਇਸ ਵਿਚ ਬਚਾਉਣ ਵਾਲੀਆਂ ਸ਼ਕਤੀਆਂ ਵੀ ਹਨ।

ਵਿਅਕਤੀ ਦੀ ਨਿੱਜੀ ਚੇਤਨਾ ਅਥਵਾ ਹਉਮੈ ਵੀ ਵਿਅਕਤੀ ਦੀ ਮਾਨਸਿਕ ਖਿੱਚੋਤਾਣ ਦਾ ਕਾਰਨ ਬਣਦੀ ਹੈ। ਇਹ ਭਾਵਨਾ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਵੱਖ ਸਮਝਣ ਦੀ ਭਾਵਨਾ ਹੈ ਤੇ ਨਿੱਜ ਭਰਮ, ਅਗਿਆਨ ਅਤੇ ਸੰਸੇ ਦਾ ਮੂਲ ਹੈ। ਪਰ ਹਉਮੈ ਨੂੰ ਗੌਰਵ ਵਿਚ ਬਦਲ ਕੇ ਇਸ ਨੂੰ ਉਚੇਰੀ ਸੇਧ ਦਿੱਤੀ ਜਾ ਸਕਦੀ ਹੈ। ਹਉਮੈ ਮਨੁੱਖ ਨੂੰ ਪਰਮਾਤਮਾ ਨਾਲੋਂ ਵਿਛੋੜਦੀ ਹੈ ਪਰ ਸਵੈ ਦੀ ਪਛਾਣ ਹੋ ਜਾਵੇ ਤਾਂ ਮਨੁੱਖ ਦਾ ਪਰਮਾਤਮਾ ਨਾਲ ਮਿਲਾਪ ਸੰਭਵ ਹੈ। ਗੁਰੂ ਜੀ ਨੇ ਮਨੁੱਖੀ ਹਉਮੈ ਨੂੰ ਨਰਕ ਤੇ ਸਵਰਗ; ਭ੍ਰਿਸ਼ਟਤਾ ਤੇ ਸ੍ਰੇਸ਼ਟਤਾ, ਦੋਹਾਂ ਕਿਸਮਾਂ ਦੀਆਂ ਵਿਸ਼ੇਸ਼ਤਾਵਾਂ ਵਾਲਾ ਦੱਸਿਆ।

ਮਾਨਸਿਕ ਖਿੱਚੋਤਾਣ ਦਾ ਇਕ ਹੋਰ ਕਾਰਨ ਦੂਈ-ਦਵੈਤ ਦੀ ਭਾਵਨਾ ਹੈ ਜਿਸ ਅਧੀਨ ਵਿਅਕਤੀ ਵਿਚ ਦੂਜੇ 'ਤੇ ਜ਼ੁਲਮ ਤੇ ਵਧੀਕੀ ਕਰਨ ਦੀ ਭਾਵਨਾ ਪੈਦਾ ਹੁੰਦੀ ਹੈ ਤੇ ਉਹ ਦੂਜੇ ਬੰਦਿਆਂ ਨੂੰ ਨਿੱਜੀ ਹਿੱਤਾਂ ਲਈ ਵਰਤਦਾ ਹੈ। ਗੁਰਮਤਿ ਨੇ ਮਨੁੱਖ ਨੂੰ ਦਿਬ-ਦ੍ਰਿਸ਼ਟੀ ਦੀ ਭਾਵਨਾ ਪੈਦਾ ਕਰਨ ਦੀ ਪ੍ਰੇਰਨਾ ਕੀਤੀ ਜਿਸ ਦਾ ਇਕ ਭੇਦ, ਸ. ਸਰਦੂਲ ਸਿੰਘ ਕਵੀਸ਼ਰ (*ਸਿੱਖ ਧਰਮ ਦਰਸ਼ਨ*, ਪੰਨਾ ੨੬੨) ਅਨੁਸਾਰ ਇਹ ਹੈ ਕਿ ਮਨੁੱਖ ਆਪਣੇ ਸੰਸਾਰ ਨੂੰ ਆਪਣੇ ਸੁਆਰਥ ਤੇ ਨਿਰੇ ਪਦਾਰਥਕ ਵਿਕਾਸ ਦਾ ਹੀ ਸਾਧਨ ਨਾ ਸਮਝੇ ਸਗੋਂ ਆਪਣੀ ਪ੍ਰੀਖਿਆ ਤੇ ਤਜਰਬੇ ਦੀ ਥਾਂ ਮੰਨੇ ਤੇ ਸੰਸਾਰਿਕ ਲਾਭ ਤੋਂ ਪਰ੍ਹੇ ਉੱਚੀ ਪੌੜੀ 'ਤੇ ਚੜ੍ਹਨ ਦਾ ਵਸੀਲਾ ਕਰਕੇ ਜਾਣੇ। ਇਸ ਤਰ੍ਹਾਂ ਉਹ ਇਕ ਪ੍ਰਸਿੱਧ ਜੀਵਨ-ਵਿਗਿਆਨੀ ਵੈਲਜ਼ ਦੇ ਜੀਵਨ-ਵਿੱਦਿਆ ਦੇ ਸਿਧਾਂਤ ਅਨੁਸਾਰ ਇਕੱਲੀ ਸ਼ਖ਼ਸੀਅਤ ਦੇ ਵਿਚਾਰ ਨੂੰ ਢਹਿ-ਢੇਰੀ ਕਰ ਸਕਦਾ ਹੈ ਤੇ ਬ੍ਰਹਿਮੰਡ ਵਿਚਲੇ ਇੱਕੋ ਜਨਮ ਦੇ ਪਸਾਰੇ ਨਾਲ ਇਕਮਿਕ ਹੋ ਸਕਦਾ ਹੈ।

ਵਿਅਕਤੀਆਂ ਦੇ ਮਾਨਸਿਕ ਖਿੰਡਾਅ ਦਾ ਕਾਰਨ ਉਨ੍ਹਾਂ ਦੀਆਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਆਦਿ ਪ੍ਰਵਿਰਤੀਆਂ ਹਨ ਜੋ ਸੰਸਾਰਿਕ ਖਿੱਚ ਦਾ ਕਾਰਨ ਹੋਣ ਕਰਕੇ ਵਿਅਕਤੀ ਨੂੰ ਇੱਧਰ-ਉੱਧਰ ਧਕੇਲਦੀਆਂ ਹਨ। ਪਰ ਜੇ ਬੰਦਾ ਵਿਵੇਕ

ਬੁੱਧ ਨਾਲ ਸੋਚੇ ਕਿ ਇਨ੍ਹਾਂ ਪ੍ਰਾਪਤੀਆਂ ਦੇ ਪ੍ਰਭਾਵ ਵਿਨਾਸ਼ਕਾਰੀ ਹਨ ਅਤੇ ਇਹ ਅਖੌਤੀ ਪ੍ਰਾਪਤੀਆਂ ਮਨੁੱਖ ਨੂੰ ਕਈ ਕਿਸਮ ਦੇ ਸੰਕਟਾਂ ਵਿਚ ਉਲਝਾਉਣ ਦਾ ਕਾਰਨ ਬਣਦੀਆਂ ਹਨ। ਇਸ ਤਰ੍ਹਾਂ ਦੀ ਡੂੰਘੀ ਸੋਚ-ਵਿਚਾਰ ਨਾਲ ਇਨ੍ਹਾਂ ਪ੍ਰਵਿਰਤੀਆਂ ਨੂੰ ਵੀ ਉਸਾਰੂ ਸੇਧ ਦਿੱਤੀ ਜਾ ਸਕਦੀ ਹੈ। ਇਸ ਸਬੰਧ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੀਵਨ ਪ੍ਰਤੀ ਸੂਝ-ਬੂਝ ਭਰਿਆ ਵਤੀਰਾ ਅਪਣਾਉਣ 'ਤੇ ਜ਼ੋਰ ਦਿੱਤਾ ਹੈ ਅਤੇ ਅਣਘੋਖੇ ਜੀਵਨ ਨੂੰ ਆਦਰਸ਼ਹੀਣ ਤੇ ਆਦਰਹੀਣ ਆਖਿਆ ਹੈ। ਗੁਰੂ ਜੀ ਟੋਡੀ ਰਾਗ 'ਚ ਕਥਨ ਕਰਦੇ ਹਨ:

*ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥*
*ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ॥...*
*ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥੩॥ (ਪੰਨਾ ੭੧੨)*

ਸੰਸਾਰਿਕ ਵਸਤਾਂ ਵਿਅਕਤੀ ਦੀ ਇਕਸੁਰਤਾ ਨੂੰ ਭੰਗ ਕਰਦੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ ਮਨੁੱਖ ਵਸਤਾਂ ਦੇ ਸੰਸਾਰ ਪ੍ਰਤੀ ਮੁਰਦਾ ਹੋ ਕੇ ਜੀਵੇ ਤੇ ਫਿਰ ਨਵੇਂ ਸਿਰੇ ਤੋਂ ਪਰਮਾਤਮਾ ਦੀ ਯਾਦ ਵਿਚ ਸੁਰਜੀਤ ਹੋਵੇ ਤਾਂ ਉਹ ਮੁਕਤੀ ਦਾ ਭੇਦ ਲੱਭ ਸਕਦਾ ਹੈ, ਜਿਵੇਂ:

*ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥ (ਪੰਨਾ ੫੪੯)*

ਹਰ ਮਨੁੱਖ ਨੇ ਇਸ ਲੋਕ ਤੋਂ ਪਰਲੋਕ ਵੱਲ ਜਾਣਾ ਤਾਂ ਹੈ ਹੀ ਪਰ ਜੇ ਜੀਂਦੇ-ਜੀਅ ਜੇ ਮਨ ਵਿਚ ਪਰਲੋਕ ਦਾ ਅਹਿਸਾਸ ਪੈਦਾ ਕਰ ਲਿਆ ਜਾਵੇ ਤਾਂ ਮਨ ਦੀ ਨੀਅਤ ਤੇ ਜੀਵਨ ਦੀਆਂ ਵਸਤਾਂ ਪ੍ਰਤੀ ਦ੍ਰਿਸ਼ਟੀਕੋਣ ਵਿਚ ਇਨਕਲਾਬੀ ਤਬਦੀਲੀ ਪੈਦਾ ਕੀਤੀ ਜਾ ਸਕਦੀ ਹੈ ਤੇ ਮਨੋਵਿਗਿਆਨਕ ਇਕਸੁਰਤਾ ਦਾ ਆਦਰਸ਼ ਪ੍ਰਾਪਤ ਕੀਤਾ ਜਾ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਨੇ ਆਪੇ ਦੀ ਸਮੁੱਚਤਾ ਦਾ ਅਹਿਸਾਸ ਜਗਾਇਆ ਅਥਵਾ ਵਿਅਕਤੀ ਨੂੰ ਚੇਤੰਨ ਤੇ ਅਚੇਤ ਮਨ ਦਾ ਸੰਤੁਲਨ ਲੱਭਣ ਲਈ ਜਾਗਰੂਕ ਕੀਤਾ। ਵਿਅਕਤੀ ਦੇ ਅਚੇਤ ਮਨ ਦਾ ਅੰਧੇਰਾ ਉਸ ਦੀ ਸੰਪੂਰਨਤਾ ਵਿਚ ਰੁਕਾਵਟ ਹੈ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਦਾ ਦਿਲ ਤੇ ਰੱਬ ਦੋ ਵੱਖ-ਵੱਖ ਹਸਤੀਆਂ ਨਹੀਂ। ਇਨ੍ਹਾਂ ਦੀ ਸਥਿਤੀ ਸੀਮਾਵਰਤੀ ਸੰਕਲਪਾਂ ਵਾਲੀ ਹੈ, ਜਿਵੇਂ:

*ਘਰ ਹੀ ਮਾਹਿ ਦੂਜੈ ਭਾਇ ਅਨੇਰਾ॥ਚਾਨਣੁ ਹੋਵੈ ਛੋਡੈ ਹਉਮੈ ਮੇਰਾ॥ (ਪੰਨਾ ੧੨੬)*

ਗੁਰੂ ਜੀ ਅਨੁਸਾਰ ਅਚੇਤ ਮਨ ਦਾ ਅੰਧੇਰਾ ਮਾਇਆ ਦੇ ਪਿਆਰ ਤੇ ਅਗਿਆਨ ਦਾ ਅੰਧੇਰਾ ਹੈ ਪਰ ਜਿਹੜਾ ਵਿਅਕਤੀ ਹਉਮੈ ਨੂੰ ਦੂਰ ਕਰ ਲੈਂਦਾ ਹੈ ਉਸ ਦੇ ਅੰਦਰ ਗਿਆਨ ਦਾ ਚਾਨਣ ਹੋ ਜਾਂਦਾ ਹੈ ਤੇ ਚੇਤੰਨਤਾ ਖੇਤਰ ਤੇ ਦ੍ਰਿਸ਼ਟੀ ਵਿਚ ਵਿਕਾਸ ਕਰ ਜਾਂਦੀ ਹੈ, ਜਿਵੇਂ:

*ਅੰਤਰਿ ਜੋਤਿ ਪਰਗਟੁ ਪਾਸਾਰਾ॥ ਗੁਰ ਸਾਖੀ ਮਿਟਿਆ ਅੰਧਿਆਰਾ॥*
*ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ॥ (ਪੰਨਾ ੧੨੬)*

ਗੁਰਬਾਣੀ ਨੇ ਮਨੁੱਖ ਦੇ ਆਤਮਿਕ ਸੰਸਾਰ ਨੂੰ 'ਰਾਮ ਕੀ ਅੰਸ' ਕਰਾਰ ਦਿੱਤਾ ਹੈ ਤੇ ਮਨੁੱਖ ਨੂੰ ਆਪਣੀ ਪ੍ਰਕਿਰਤੀ ਬਾਰੇ ਸੰਪੂਰਨ ਤੇ ਸਹੀ ਜਾਣਕਾਰੀ ਦਿੱਤੀ। ਸਿੱਖ ਗੁਰੂ ਸਾਹਿਬਾਨ ਅਨੁਸਾਰ ਮਨੁੱਖ ਦੀ ਚੇਤਨਾ ਉੱਚੇ ਪੱਧਰ 'ਤੇ ਜਾ ਸਕਦੀ ਹੈ ਤੇ ਆਪਣੀ ਹੋਂਦ ਨੂੰ ਕਾਇਮ ਰੱਖਦੇ ਹੋਏ ਮਨੁੱਖ ਦੇਵਤਾ ਜਾਂ ਪਰਮਾਤਮਾ ਵਰਗਾ ਬਣ ਸਕਦਾ ਹੈ। ਉਸ ਦਾ ਆਦਰਸ਼ ਸੂਫੀਆਂ ਵਾਂਗ ਜਾਂ ਜੋਗੀਆਂ ਵਾਂਗ ਆਪਣੀ ਹਸਤੀ ਨੂੰ ਰੱਬ ਵਿਚ ਵਿਨਾਸ਼ ਕਰਨਾ ਨਹੀਂ ਸਗੋਂ ਆਪਣੇ ਅੰਦਰ ਰੱਬ ਨੂੰ ਜਾਗਰੂਕ ਕਰਨਾ ਹੈ। ਇਸ ਤਰ੍ਹਾਂ ਗੁਰਮਤਿ ਮਨੁੱਖੀ ਵਿਅਕਤਿੱਤਵ ਦੇ ਵਿਘਟਨ ਨੂੰ ਸੰਘਟਨ ਵਿਚ ਬਦਲਦਾ ਹੈ ਤੇ ਉਸ ਦੀ ਸ਼ਖ਼ਸੀਅਤ ਨੂੰ ਅਖੰਡਤਾ ਅਥਵਾ ਇਕਸੁਰਤਾ ਪ੍ਰਦਾਨ ਕਰਦਾ ਹੈ। ■

---

## *ਉੱਚੇ-ਸੁੱਚੇ ਨਿਰਮਲ ਸੰਦੇਸ਼*

*(ਸਫ਼ਾ ੮੯ ਦਾ ਬਾਕੀ ਹਿੱਸਾ)*

*ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ॥ (ਪੰਨਾ ੭੦੮)*

ਭਾਵ ਮੋਤੀਆਂ ਦੀ ਮਾਲਾ, ਸੋਨਾ (ਕਨਿਕ) ਲਾਲ, ਹੀਰੇ, ਮਨ ਨੂੰ ਖੁਸ਼ ਕਰਨ ਵਾਲੀ ਮਾਇਆ, ਇਹ ਸਭ ਮਨੋਰੰਜਨ ਦੀਆਂ ਚੀਜ਼ਾਂ ਹੁੰਦਿਆਂ ਹੋਇਆਂ ਵੀ, ਮਨੁੱਖ ਸਾਰੀ ਉਮਰ 'ਹਾਏ ਹਾਏ' ਕਰਦਾ ਲੰਘਾ ਦਿੰਦਾ ਹੈ, ਇਸ ਨੂੰ ਕਦੇ ਸਬਰ-ਸੰਤੋਖ ਨਹੀਂ ਆਉਂਦਾ।

ਦੂਜੇ ਬੰਨੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨ ਵਾਲੇ ਪ੍ਰਾਣੀ ਬੜੇ ਸੰਤੋਖੀ ਹੁੰਦੇ ਹਨ, ਉਹ ਕਦੀ ਮਾੜਾ ਨਹੀਂ ਕਰਦੇ, ਭਲੇ ਕੰਮ ਕਰਦੇ ਹੋਏ ਧਾਰਮਿਕ ਜੀਵਨ ਬਤੀਤ ਕਰਦੇ ਹਨ, ਦੁਨਿਆਵੀ ਧੰਦਿਆਂ ਵਿਚ ਖਚਿਤ ਨਹੀਂ ਹੁੰਦੇ, ਚਸਕਿਆਂ ਲਈ ਨਹੀਂ ਸਗੋਂ ਜੀਵਨ-ਨਿਰਵਾਹ ਲਈ ਲੋੜ ਅਨੁਸਾਰ ਹੀ ਖਾਂਦੇ ਹਨ:

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥ (ਪੰਨਾ ੪੬੬-੬੭)*

ਇੰਵ ਗੁਰਬਾਣੀ ਸਾਂਝੀਵਾਲਤਾ, ਪਰਸਪਰ ਪ੍ਰੇਮ-ਪਿਆਰ, ਵਿਸ਼ਵ-ਭਾਈਚਾਰਾ, ਧਾਰਮਿਕ ਸਹਿਨਸ਼ੀਲਤਾ, ਪਰਉਪਕਾਰ, ਸੇਵਾ, ਵੰਡ ਛਕਣ, ਕਿਰਤ ਕਰਨ, ਨਿਰਭੈਤਾ, ਨਿਰਵੈਰਤਾ ਦੇ ਉੱਚੇ-ਸੁੱਚੇ ਨਿਰਮਲ ਸੰਦੇਸ਼ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰਮਲ ਬਾਣੀ ਵਿਕਾਰਾਂ ਨੂੰ ਤਿਆਗਣ ਅਤੇ ਸੰਤੋਖੀ ਜੀਵਨ ਬਤੀਤ ਕਰਦੇ ਹੋਏ ਸੱਚ ਦੇ ਮਾਰਗ 'ਤੇ ਚੱਲਣ ਲਈ ਮਨੁੱਖੀ ਭਾਈਚਾਰੇ ਨੂੰ ਪ੍ਰੇਰਦੀ ਹੈ:

*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥ (ਪੰਨਾ ੧੩੬)* ■

# ਮਾਨਵ-ਮੁਕਤੀ ਅਤੇ ਸਿੱਖ ਧਰਮ ਜਾਤ-ਪਾਤੀ ਪ੍ਰਬੰਧ ਦੇ ਸੰਦਰਭ ਵਿਚ

*-ਸ. ਗੁਰਮੇਲ ਸਿੰਘ**

ਸਿੱਖ ਧਰਮ ਦੀ ਨੀਂਹ ੧੫ਵੀਂ ਸਦੀ ਦੇ ਆਖਰੀ ਦਹਾਕਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਤੇ ਇਹ ਧਰਮ ਮਾਨਵ ਦੀ ਸਰਬਪੱਖੀ ਮੁਕਤੀ ਦੇ ਸ੍ਰੋਤ ਵਜੋਂ ਇਕ ਲਹਿਰ ਦੇ ਰੂਪ ਵਿਚ ਸਾਹਮਣੇ ਆਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਇਕ ਸੰਪੂਰਨ ਸੰਸਕ੍ਰਿਤਕ ਤਬਦੀਲੀ ਦਾ ਸੂਚਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਲਫ਼ਜ਼ਾਂ ਵਿਚ ਉਹ ਢਾਡੀ ਦੀ ਨਿਆਈਂ ਹਨ ਤੇ ਧਰਤੀ ਉੱਤੇ 'ਸੱਚ' ਦਾ ਪਾਸਾਰ ਕਰਨ ਆਏ ਹਨ। ਹੱਥ ਵਿਚਲੇ ਪਰਚੇ ਵਿਚ ਸਿੱਖ ਧਰਮ ਦੇ ਇਸ ਮਾਨਵ-ਮੁਕਤੀ ਸਰੋਕਾਰ ਨੂੰ ਸਿਧਾਂਤਕ ਤੇ ਇਤਿਹਾਸਕ ਪ੍ਰਸੰਗ ਵਿਚ ਸਮਝਣ ਦਾ ਯਤਨ ਕੀਤਾ ਜਾ ਰਿਹਾ ਹੈ। ਅਧਿਐਨ-ਸੀਮਾ ਦੇ ਸਨਮੁਖ ਸਿਰਫ਼ ਉਨ੍ਹਾਂ ਪ੍ਰਸੰਗਾਂ/ਸਿਧਾਂਤਾਂ 'ਤੇ ਕੇਂਦਰਿਤ ਰਹਿਣ ਦੀ ਕੋਸ਼ਿਸ਼ ਕੀਤੀ ਗਈ ਹੈ, ਜਿਨ੍ਹਾਂ ਦਾ ਸਿੱਧਾ ਸੰਬੰਧ ਦਲਿਤ-ਪ੍ਰਵਚਨ ਨਾਲ ਜੁੜਦਾ ਹੈ। ਅਧਿਐਨ ਦੀ ਪਹੁੰਚ-ਵਿਧੀ ਧਰਮ ਸ਼ਾਸਤਰੀ ਤੇ ਇਤਿਹਾਸਕ ਹੈ। ਅਧਿਐਨ-ਵਸਤੂ ਲਈ ਮਹੱਤਤਾਯੋਗ ਪਰਿਕਲਪਨਾਵਾਂ ਅਤੇ ਮੁੱਢਲੇ (ਖ਼ਾਸਕਰ ਗੁਰਮੁਖੀ) ਸ੍ਰੋਤਾਂ ਨੂੰ ਆਧਾਰ ਬਣਾਇਆ ਗਿਆ ਹੈ। ਹਰੇਕ ਤੱਥ/ਕੱਥ ਦਾ ਸੰਭਵ ਸ੍ਰੋਤ ਦੱਸਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਹੈ ਤਾਂ ਕਿ ਮੌਲਿਕ ਸੋਮਿਆਂ ਤਕ ਅਧਿਐਨਕਾਰਾਂ ਦੀ ਸਿੱਧੀ ਰਸਾਈ ਹੋ ਸਕੇ ਤੇ ਸੂਝਵਾਨ ਉਨ੍ਹਾਂ ਨੂੰ ਮੌਲਿਕ ਰੂਪ ਵਿਚ ਵੇਖ/ਵਾਚ ਸਕਣ। ਆਸ ਕੀਤੀ ਜਾ ਸਕਦੀ ਹੈ ਕਿ "ਸਾਡੀ ਧਰਤੀ ਦੀਆਂ ਸਮੱਸਿਆਵਾਂ; ਇਥੋਂ ਦੀਆਂ ਜਨਮ-ਜਾਤ ਲਹਿਰਾਂ ਹੀ ਹੱਲ ਕਰ ਸਕਦੀਆਂ ਹਨ" ਦੇ 'ਕਥਨ' ਨੂੰ ਸੁਹਿਰਦ ਧਿਰਾਂ 'ਕਾਰਜ' ਵਿਚ ਬਦਲਣ ਲਈ ਕੁਝ-ਨਾ-ਕੁਝ ਤਤਪਰ ਹੋਣਗੀਆਂ।

ਜਿਸ ਸਮੇਂ ਸਿੱਖ ਲਹਿਰ ਦਾ ਜਨਮ ਹੋਇਆ, (ਭਾਵ ੧੫-੧੬ਵੀਂ ਸਦੀ ਦਾ ਭਾਰਤ) ਉਸ ਸਮੇਂ ਦੇ ਸਮੁੱਚੇ ਵਰਤਾਰੇ ਨੂੰ ਗੁਰੂ ਸਾਹਿਬਾਨ ਨੇ 'ਕਲਿਜੁਗ' ਰਾਹੀਂ ਰੇਖਾਕ੍ਰਿਤ ਕਰ ਕੇ, ਯਥਾਰਥਕ ਤਸਵੀਰ ਸਾਹਮਣੇ ਰੱਖੀ ਹੈ। ਗੁਰੂ ਸਾਹਿਬ ਦੇ ਸਮਕਾਲੀ ਰਾਜਾਸ਼ਾਹੀ ਦੇ ਕੇਂਦਰ ਬਾਦਸ਼ਾਹਤ, ਸਮਾਜਿਕ ਵਰਤਾਰੇ, ਰਈਅਤ ਦੀ ਗ਼ੁਲਾਮਗਿਰੀ ਆਦਿ ਤਥਾ ਹੋਰ ਹਾਲਾਤਾਂ ਪ੍ਰਤੀ ਗੁਰਬਾਣੀ ਜਾਂ ਭਾਈ ਗੁਰਦਾਸ ਜੀ ਆਦਿ ਦੀ ਟਿੱਪਣੀ ਤਥਾ ਹਵਾਲਾ ਹੋਰ ਕਿਸੇ ਵੀ ਸਮਕਾਲੀ ਇਤਿਹਾਸ-ਪੁਸਤਕ

** # ੧, ਢਿੱਲੋਂ ਮਾਰਗ, ਪਟਿਆਲਾ-੧੪੭੦੦੧.* *ਮੋ: ੯੮੫੫੦੪੦੩੯੪*

ਨਾਲੋਂ ਕਿਤੇ ਜ਼ਿਆਦਾ ਮਹੱਤਵਪੂਰਨ ਹੈ, ਜਿਹੜੀ ਪੁਸਤਕ ਕਿਸੇ ਖਾਸ ਦ੍ਰਿਸ਼ਟੀਕੋਣ ਅਥਵਾ ਕਿਸੇ ਬਾਦਸ਼ਾਹਤ ਦੀ ਤਾਬਿਆਦਾਰੀ ਵਿਚ ਲਿਖੀ ਗਈ ਹੋਵੇ। ਮੱਧਕਾਲੀਨ ਭਾਰਤ ਜਾਂ ਕਹੋ ਗੁਰੂ ਸਾਹਿਬਾਨ ਦੇ ਆਗਮਨ/ਸਮਕਾਲੀ ਤਿੰਨ ਵੱਡੇ ਧਰਮ ਤਥਾ ਸਮਾਜ ਸਨ— ਮੁਸਲਿਮ, ਹਿੰਦੂ ਤੇ ਜੋਗੀ ਅਤੇ ਇਹ ਤਿੰਨੇ ਹੀ ਆਗੂ ਰਹਿਤ ਤੇ ਟੁਕੜਿਆਂ ਵਿਚ ਵੰਡੇ ਹੋਏ ਸਨ। ਭਾਰਤ ਵਿਚ ਸਥਾਪਿਤ ਹੋਏ ਮੁਸਲਿਮ ਰਾਜ ਦਾ ਵੱਡਾ ਤੇ ਮੁੱਖ ਨਿਸ਼ਾਨਾ ਅਖੌਤੀ ਕਾਫ਼ਰਾਂ (ਗ਼ੈਰ-ਮੁਸਲਮਾਨਾਂ) ਵਿਰੁੱਧ ਜ਼ਹਾਦ ਕਰਨਾ ਸੀ ਤੇ ਅਜਿਹੇ ਦਿਸ਼ਾ-ਨਿਰਦੇਸ਼ ਉਹ ਦੈਵੀ ਹੁਕਮਾਂ ਨਾਲ ਪ੍ਰਾਪਤ ਹੋਣ ਦਾ ਦਮ ਭਰਦੇ ਸਨ। ਡਾ. ਜਾਦੂ ਨਾਥ ਸਰਕਾਰ ਲਿਖਦਾ ਹੈ ਕਿ ਉਹ (ਮੁਸਲਿਮ ਸ਼ਾਸਕ) ਆਪਣਾ ਵੱਡਾ ਕਰਤੱਬ ਇਸਲਾਮ-ਵਿਰੋਧੀ ਦੇਸ਼ਾਂ ਵਿਰੁੱਧ ਜਹਾਦ ਕਰਨਾ, ਉਨ੍ਹਾਂ ਨੂੰ ਇਸਲਾਮੀ ਰਾਜ ਵਿਚ ਮਿਲਾਉਣਾ ਤੇ ਉਥੋਂ ਦੇ ਲੋਕਾਂ ਨੂੰ ਇਸਲਾਮ ਧਾਰਨ ਕਰਾਉਣਾ ਹੀ ਸਮਝਦੇ ਸਨ। ਇਨ੍ਹਾਂ ਹੀ ਨਹੀਂ ਬਲਕਿ ਦਿੱਲੀਪਤੀਆਂ (ਖ਼ਾਸਕਰ ਸੁਲਤਾਨਾਂ) ਨੇ ਈਰਾਨ ਦੇ ਸਾਸ਼ਾਨੀ ਬਾਦਸ਼ਾਹਾਂ ਦਾ ਆਦਰਸ਼ ਸਾਹਮਣੇ ਰੱਖ ਕੇ ਸਾਰੇ ਵੱਡੇ ਅਹੁਦਿਆਂ ਉੱਤੇ ਜੱਦੀ ਅਧਿਕਾਰ ਸਥਾਪਿਤ ਕਰ ਰੱਖੇ ਸਨ ਅਤੇ ਮੁਗ਼ਲ-ਰਾਜੇ ਆਪਣੇ-ਆਪ ਨੂੰ 'ਜ਼ਿੱਲੇ ਇਲਾਹੀ' ਸਮਝਦੇ ਸਨ। ਅਕਬਰ ਦਾ ਦਰਬਾਰੀ ਲੇਖਕ ਅਬੁਲ-ਫ਼ਜ਼ਲ ਇਸ ਅਧਿਕਾਰ ਨੂੰ ਇਸ ਤਰ੍ਹਾਂ ਪੁਸ਼ਟ ਕਰਦਾ ਹੈ, "ਰਾਜ ਸੱਤਾ ਪਰਮਾਤਮਾ ਤੋਂ ਪੈਦਾ ਹੋਣ ਵਾਲਾ ਐਸਾ ਤੇਜ਼ ਹੈ ਅਤੇ ਸੂਰਜ ਤੋਂ ਉਪਜੀ ਐਸੀ ਕਿਰਨ ਸਮਾਨ ਹੈ...ਜੋ ਸੰਸਾਰ ਵਿਚ ਫੈਲੇ 'ਕੂੜ' ਨੂੰ ਮਿਟਾ ਕੇ 'ਰੌਸ਼ਨ' ਕਰਦੀ ਹੈ।

ਸਮਾਜਿਕ ਦ੍ਰਿਸ਼ਟੀ ਤੋਂ ਸਿਧਾਂਤਕ ਤੌਰ 'ਤੇ ਕਿਸੇ ਕਿਸਮ ਦੀ ਊਚ-ਨੀਚ ਜਾਂ ਨਾ-ਬਰਾਬਰੀ ਦੇ ਸਿਧਾਂਤ ਨਾ ਹੋਣ ਦੀ ਸੂਰਤ ਵਿਚ ਵੀ, ਮੁਸਲਿਮ ਸਮਾਜ ਤਿੰਨ ਸ਼੍ਰੇਣੀਆਂ— ਉੱਪਰਲੀ, ਧਾਰਮਿਕ ਅਤੇ ਆਮ ਲੋਕਾਂ- ਵਿਚ ਵੰਡਿਆ ਹੋਇਆ ਸੀ। ਆਮ ਲੋਕਾਂ ਵਿਚ ਲੁਹਾਰ, ਤੇਲੀ, ਮੋਚੀ, ਧੋਬੀ, ਨਾਈ ਆਦਿ ਸਨ; ਜਿਨ੍ਹਾਂ ਨੂੰ ਨੀਵੇਂ ਸਮਝਿਆ ਜਾਂਦਾ ਸੀ। ਧਾਰਮਿਕ ਸ਼੍ਰੇਣੀ ਦਾ ਲੋਕਾਂ ਉੱਤੇ ਵਧੇਰੇ ਦਬਦਬਾ ਸੀ, ਪਰ ਗੁਰਬਾਣੀ ਅਨੁਸਾਰ ਸਭ ਤੋਂ ਭ੍ਰਿਸ਼ਟ ਤੇ ਕੱਟੜ ਵੀ ਇਹੀ ਸੀ। ਇਨਸਾਫ਼ ਦੇਣ ਵਾਲਾ ਕਾਜ਼ੀ ਵੱਢੀ ਲੈ ਕੇ ਫੈਸਲੇ ਦਿੰਦਾ ਸੀ ਤੇ ਗਵਾਹ ਖਰੀਦੇ-ਵੇਚੇ ਜਾ ਸਕਦੇ ਸਨ; ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ:

*ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥*

*(ਪੰਨਾ ੧੦੩੨)*

ਬਰਨੀਅਰ (ਇਕ ਪੱਛਮੀ ਯਾਤਰੂ) ਲਿਖਦਾ ਹੈ ਕਿ 'ਕਾਜ਼ੀ ਅਤੇ ਉਸ ਦੇ ਕੰਮ ਕਰਨ ਵਾਲੇ ਅਧਿਕਾਰੀਆਂ ਨੂੰ ਪੈਸੇ (ਰਿਸ਼ਵਤ) ਦੇ ਕੇ ਮੁਕੱਦਮੇ ਦਾ ਫੈਸਲਾ ਆਪਣੇ ਹੱਕ ਵਿਚ ਕਰਵਾਇਆ ਜਾ ਸਕਦਾ ਸੀ ਤੇ ਵੱਢੀ ਨਾਲ ਗੁਆਹ ਵੀ ਖਰੀਦੇ

ਜਾ ਸਕਦੇ ਸਨ।

ਇਸਲਾਮ ਧਰਮ ਤਥਾ ਸਮਾਜ ਤੋਂ ਬਿਨਾਂ ਸਮਾਜ ਵਿਚ ਦੂਜੀ ਵੱਡੀ ਧਿਰ ਹਿੰਦੂ ਸਮਾਜ ਦੀ ਸੀ। ਹਿੰਦੂ ਸਮਾਜ ਦੀ ਬੁਨਿਆਦੀ ਬਣਤਰ ਦਾ ਆਧਾਰ, ਪੁਰਾਤਨ ਆਰੀਅਨ ਤੋਂ ਲੈ ਕੇ, ਪੂਰੀ ਤਰ੍ਹਾਂ ਜਾਤ-ਪਾਤੀ ਪ੍ਰਬੰਧ ਉੱਤੇ ਆਧਾਰਿਤ ਸੀ। ਇਥੇ ਇਸ ਗੱਲ ਦਾ ਜ਼ਿਕਰ ਬੜੀ ਸ਼ਿੱਦਤ ਨਾਲ ਕੀਤਾ ਜਾਣਾ ਜ਼ਰੂਰੀ ਹੈ ਕਿ ਇਹ ਜਾਤੀ ਕੋਈ ਕਿੱਤਾ ਪ੍ਰਬੰਧ ਵਿੱਚੋਂ ਨਿਕਲਿਆ ਕੋਈ ਆਮ ਜਿਹਾ ਪ੍ਰਬੰਧ ਨਹੀਂ, ਜਿਹਾ ਕਿ ਕਈ ਵਿਦਵਾਨਾਂ ਨੇ ਕਲਪਿਆ ਹੈ। ਜਾਤੀ-ਪ੍ਰਬੰਧ ਇਕ ਡੂੰਘੀ ਤੇ ਚੀੜ੍ਹੀ ਸਮਾਜਿਕ ਵਿਚਾਰਧਾਰਾ ਤੇ ਸੰਸਥਾ ਹੈ, ਜਿਸ ਦਾ ਆਧਾਰ ਹਿੰਦੂ ਸਮਾਜ ਦੇ ਵਿਸ਼ਵਾਸ, ਨਿਯਮ, ਗ੍ਰੰਥ ਤਥਾ ਸਮੁੱਚੀਆਂ ਸਮਾਜਿਕ ਸੰਸਥਾਵਾਂ ਹਨ। ਸਰਦਾਰ ਜਗਜੀਤ ਸਿੰਘ ਜੀ ਦੇ ਸ਼ਬਦਾਂ ਵਿਚ "ਜਾਤ-ਪਾਤ ਆਪਣੇ ਪੂਰੇ ਜੋਬਨ ਵਿਚ ਇਕ ਐਸੀ ਸਮਾਜਿਕ ਬਣਤਰ ਹੈ, ਜਿਸ ਦੀ ਮਿਸਾਲ (ਭਾਰਤ ਬਿਨਾਂ) ਦੁਨੀਆਂ ਵਿਚ ਨਹੀਂ ਮਿਲਦੀ। ਇਹ ਐਲਾਨੀਆ ਇਸ ਅਸੂਲ ਉੱਤੇ ਕਾਇਮ ਹੈ ਕਿ ਮਨੁੱਖ ਹਮੇਸ਼ਾਂ ਲਈ ਇਕ ਦੂਜੇ ਦੇ ਬਰਾਬਰ ਨਹੀਂ। ਜਾਤ-ਪਾਤੀ ਪ੍ਰਬੰਧ ਵਰਗੀ (ਮਨੁੱਖਾਂ... ਵਿਚਕਾਰ ਨਾ-ਬਰਾਬਰੀ ਤੇ ਦਰਜਾ-ਬ-ਦਰਜਾ ਮਜ਼੍ਹਬੀ ਹਕੂਮਤ/ਮਹੰਤਸ਼ਾਹੀ hierarchy ਨੂੰ ਕਾਇਮ ਰੱਖਣ ਵਾਲੀ) ਬੇਲਚਕ ਸਮਾਜਿਕ ਬਣਤਰ (ਭਾਰਤ ਤੋਂ ਬਿਨਾਂ) ਹੋਰ ਕਿਧਰੇ ਹੋਂਦ ਵਿਚ ਨਹੀਂ ਆਈ।" ਵਿਲਸਨ ਦੇ ਹਵਾਲੇ ਨਾਲ ਸਰਦਾਰ ਜਗਜੀਤ ਸਿੰਘ ਅੱਗੇ ਲਿਖਦੇ ਹਨ ਕਿ "ਜਾਤ-ਪਾਤੀ ਨਿਯਮ ਤੇ ਕਾਇਦੇ... ਇਕ ਜੀਵ ਦੇ ਜੰਮਣ ਤੋਂ ਲੈ ਕੇ ਮਰਨ ਤਕ ਉਸ ਦੀ ਜ਼ਿੰਦਗੀ ਦੀਆਂ ਨਿਗੂਣੀਆਂ ਤੋਂ ਨਿਗੂਣੀਆਂ ਹਰਕਤਾਂ ਉੱਤੇ ਕਾਬੂ ਰੱਖਦੇ ਹਨ।"

ਹਿੰਦੂ ਸਮਾਜ ਨੇ ਚਾਰ ਵਰਨਾਂ ਵਿੱਚੋਂ ਸਭ ਤੋਂ ਨੀਵੇਂ ਪਟੜੇ ਉੱਤੇ ਅਖੌਤੀ ਸ਼ੂਦਰ ਜਾਤੀ ਨੂੰ ਬਿਠਾਇਆ, ਜਿਸ ਦੀ ਹਾਲਤ ਜਾਂ ਜ਼ਿੰਦਗੀ ਕੀੜੇ-ਮਕੌੜਿਆਂ ਤੋਂ ਕੋਈ ਵੱਧ ਅਹਿਮੀਅਤ ਨਹੀਂ ਰੱਖਦੀ ਸੀ। ਵੈਸ਼ ਸ਼੍ਰੇਣੀ ਵਿੱਚੋਂ ਵਧੇਰੇ ਲੋਕ ਕਾਮੇ ਸਨ ਤੇ ਇਨ੍ਹਾਂ ਦੀ ਹਾਲਤ ਵੀ ਕੋਈ ਚੰਗੀ ਨਹੀਂ ਸੀ। ਇਸਲਾਮੀ ਗ਼ੁਲਾਮ ਜਾਂ ਸ਼ੂਦਰ ਲੱਗਭਗ ਇੱਕੋ ਜਿਹੀ ਹਾਲਤ ਗੁਜ਼ਾਰ ਰਹੇ ਸਨ। ਮੱਧਕਾਲੀ ਸਮਾਜ ਵਿਚ ਗ਼ੁਲਾਮ ਪ੍ਰਥਾ ਇਕ ਅਹਿਮ ਸੰਸਥਾ ਹੈ, ਜਿਹੜੀ ਲੱਗਭਗ ਵਿਸ਼ਵ-ਭਰ ਵਿਚ ਪ੍ਰਚੱਲਤ ਰਹੀ ਹੈ, ਪਰ ਭਾਰਤ ਵਿਚ ਅਖੌਤੀ ਸ਼ੂਦਰ ਜਾਤੀ ਆਦਿ ਕਾਲ ਤੋਂ ਹੀ ਗ਼ੁਲਾਮ ਪ੍ਰਥਾ ਵਾਲਾ ਜੀਵਨ ਜਿਊਂਦੀ ਰਹੀ ਹੈ ਤੇ ਭਾਰਤੀ ਅਖੌਤੀ ਸ਼ੂਦਰਾਂ ਵਿੱਚੋਂ ਹੀ ਵਧੇਰੇ ਗ਼ੁਲਾਮ ਬਣੇ ਸਨ। ਰੋਮਨ ਕਾਨੂੰਨ ਅਨੁਸਾਰ "ਗ਼ੁਲਾਮ ਇਕ ਐਸਾ ਵਿਅਕਤੀ ਸੀ, ਜਿਸ ਨੂੰ ਕੋਈ ਕਾਨੂੰਨੀ ਜਾਂ ਜਾਇਦਾਦੀ (ਜੱਦੀ) ਅਧਿਕਾਰ ਨਹੀਂ ਸਨ। ਗ਼ੁਲਾਮ ਨੂੰ ਉਸ ਦਾ ਮਾਲਕ ਆਪਣੀ ਮਰਜ਼ੀ ਅਨੁਸਾਰ ਮਾਰ ਜਾਂ ਤਸੀਹੇ ਦੇ ਸਕਦਾ ਸੀ। ਗ਼ੁਲਾਮ ਆਪਣੇ ਕੋਲ ਜਾਇਦਾਦ ਨਹੀਂ ਬਣਾ ਸਕਦਾ ਸੀ। ਅਦਾਲਤ ਵਿਚ ਉਸ ਦੀ ਕੋਈ

ਹੈਸੀਅਤ ਨਹੀਂ ਸੀ। ਉਸ ਦਾ ਮਾਲਕ ਉਸ ਲਈ ਉਸੇ ਤਰ੍ਹਾਂ ਜ਼ਿੰਮੇਵਾਰ ਸੀ, ਜਿਵੇਂ ਉਹ ਆਪਣੇ ਘਰ ਦੇ ਜਾਨਵਰਾਂ ਲਈ। ਇਸ ਪ੍ਰਥਾ ਦੇ ਚਿੰਨ੍ਹ ਅਤੇ ਪ੍ਰਭਾਵ ਇਤਨੇ ਡੂੰਘੇ ਤੇ ਚੀੜ੍ਹੇ ਸਨ ਕਿ ਇਹ ਹਾਲੀਂ ਵੀ ਭਾਰਤੀ ਮਾਨਸਿਕਤਾ ਵਿੱਚੋਂ ਨਹੀਂ ਗਏ। ਮੱਧਕਾਲੀ ਸਮਾਜ ਦੀਆਂ ਪਹਿਲਾਂ ਵਰਣਿਤ ਧਿਰਾਂ ਨੇ ਇਸਤਰੀ ਨੂੰ ਜ਼ਿੰਦਗੀ ਦੀ ਕਿਸੇ ਅਵਸਥਾ (ਬੇਟੀ, ਭੈਣ, ਪਤਨੀ, ਮਾਂ...) ਵਿਚ ਵੀ ਸੁਤੰਤਰ ਸੋਚਣ ਦੇ ਯੋਗ ਨਹੀਂ ਸਮਝਿਆ, ਸਿਵਾਏ ਇੱਕਾ-ਦੁੱਕਾ ਰਈਸ ਵਰਗਾਂ ਦੀਆਂ ਇਸਤਰੀਆਂ ਨੂੰ ਅਪਵਾਦ ਦੇ ਰੂਪ ਵਿਚ ਛੱਡ ਕੇ। ਪ੍ਰਸਿੱਧ ਕਿੱਸਾਕਾਰ ਵਾਰਿਸ ਸ਼ਾਹ ਇਸਤਰੀ ਦੀ ਸਥਿਤੀ 'ਤੇ ਗੰਭੀਰ ਚਾਨਣਾ ਪਾਉਂਦਾ ਹੋਇਆ ਲਿਖਦਾ ਹੈ:

*ਧੀ ਜੁਆਨ ਜੇ ਕਿਸੇ ਦੀ ਬਾਹਰ ਜਾਵੇ,*
*ਲੱਗੇ ਵੱਸ ਤਾਂ ਖੂਹ ਨਿਘੇਰੀਏ ਨੀ।*

ਜ਼ਰਾ ਸੋਚ ਕੇ ਦੇਖੀਏ ਅਖੌਤੀ ਦਲਿਤ ਇਸਤਰੀ ਦਾ ਕੀ ਹਾਲ ਹੁੰਦਾ ਹੋਵੇਗਾ!

ਉਪਰੋਕਤ ਵਰਣਿਤ ਚੀੜ੍ਹੇ ਦੇ ਕਾਣੀ-ਵੰਡ ਭਰੇ ਸਮਾਜ ਵਿਚ ਸਿੱਖ ਲਹਿਰ ਨੇ ਸਿਧਾਂਤਕ ਤੇ ਇਤਿਹਾਸਕ ਕਰਣੀ ਵਿਚ ਇਨਕਲਾਬੀ ਰੋਲ ਅਦਾ ਕੀਤੇ ਤੇ ਗੁਰੂ ਸਾਹਿਬਾਨ ਲੋਕ-ਮਸੀਹਾ ਦੇ ਤੌਰ 'ਤੇ ਸਾਹਮਣੇ ਆਏ। ਪਹਿਲਾਂ ਕੀਤੇ ਵਰਣਨ ਅਨੁਸਾਰ ਭਾਰਤੀ-ਪਰੰਪਰਾ ਨੇ ਮਾਨਵ ਨੂੰ ਬ੍ਰਾਹਮਣ-ਸ਼ੂਦਰ, ਵੈਸ਼-ਕਸ਼ੱਤਰੀ ਤਥਾ ਸ਼ੂਦਰ ਆਦਿ ਦੀ ਦ੍ਵੈਤ-ਦ੍ਰਿਸ਼ਟੀ ਅਨੁਸਾਰ ਵੇਖਿਆ ਅਤੇ ਇਸ ਵੰਡ ਦੀਆਂ ਸੂਖਮ ਤਹਿਆਂ ਵਿੱਦਿਆ, ਅੱਖਰ, ਪੰਛੀ, ਰੁੱਖ, ਖਾਣ-ਪੀਣ, ਰਹਿਣ ਆਦਿ ਨੂੰ ਵੀ ਵੰਡ ਕੇ ਦੇਖਦੀਆਂ ਹਨ। 'ਦਾਤਾ ਭੁਗਤਾ' ਦੀ ਫਿਰਕੂ ਡੱਬੇਬੰਦੀ ਦੇ ਸਦੀਵੀਂ ਆਧਾਰ 'ਵਰਨ ਵੰਡ' ਪਰੰਪਰਾ/ਸੰਸਥਾ ਨੇ ਨਿਸ਼ਚਿਤ ਕੀਤੇ ਹੋਏ ਹਨ। ਗੁਰਮਤਿ ਨੇ ਅਜਿਹੀ ਮਾਨਵੀ ਵੰਡ ਨੂੰ ਆਪਣੇ ਸਿਧਾਂਤਕ ਤੇ ਇਤਿਹਾਸਕ ਅਮਲ ਦੇ ਪਹਿਲੂਆਂ ਵਿਚ ਕੋਈ ਥਾਂ ਨਹੀਂ ਦਿੱਤੀ। ਪ੍ਰਾਭੌਤਿਕ ਦ੍ਰਿਸ਼ਟੀ ਤੋਂ ਸਾਰੇ ਮਨੁੱਖ ਇੱਕੋ ਵਾਹਿਗੁਰੂ ਦੀ ਜੋਤਿ ਹਨ, ਕੋਈ ਵੀ ਉੱਚਾ-ਨੀਵਾਂ ਜਾਂ ਮਾੜਾ-ਚੰਗਾ ਨਹੀਂ। ਇਸ ਦ੍ਰਿਸ਼ਟੀ ਤੋਂ ਮਾਨਵ ਦੇ ਆਤਮਿਕ ਸਰੋਕਾਰਾਂ ਵਿਚ ਜਾਤ-ਸਨਾਤ ਦਾ ਕੋਈ ਅਰਥ ਨਹੀਂ, ਮਨੁੱਖ ਦੀ ਮਹੱਤਤਾ 'ਜੋਤਿ' ਕਰਕੇ ਹੈ, 'ਜਾਤਿ' ਕਰਕੇ ਨਹੀਂ, ਕਿਉਂਕਿ 'ਆਗੈ' (ਆਤਮਿਕ/ਮਾਨਸਿਕ ਵਿਕਾਸ ਵਿਚ) 'ਜਾਤਿ' ਨਾਂ ਦੀ ਕੋਈ ਚੀਜ਼ ਨਹੀਂ।

*- ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥* *(ਪੰਨਾ ੩੪੯)*
*- ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥* *(ਪੰਨਾ ੧੩੩੦)*

ਜਾਤਿ ਦਾ ਗਰਬ ਮਨੁੱਖ ਦੇ ਸਰਬਪੱਖੀ ਵਿਕਾਸ-ਮਾਰਗ ਦੇ ਰਾਹ ਦਾ ਰੋੜਾ ਹੈ, ਇਹ ਹਉਮੈ ਤਥਾ ਮਾਇਆ ਹੈ। ਗੁਰਮੁਖਿ-ਪੰਥ ਦੀ ਇਤਿਹਾਸਕ ਕਰਣੀ ਵਿਚ ਸਭ ਤੋਂ ਵਡੇਰੀ ਜੱਦੋ-ਜਹਿਦ ਇਸ ਸਮਾਜਿਕ ਕੁਪ੍ਰਬੰਧ ਦੇ ਵਿਰੁੱਧ ਹੀ ਰਹੀ ਹੈ। ਇਹ ਸਿੱਖ ਲਹਿਰ ਦਾ ਪ੍ਰਭਾਵ ਹੀ ਹੈ ਕਿ ਪੰਜਾਬ ਨੂੰ 'ਸਭਿਆਚਾਰ ਦਾ ਪੰਘੂੜਾ'

ਕਿਹਾ ਗਿਆ ਹੈ ਤੇ ਇਥੋਂ ਦੇ ਲੋਕ ਨਸਲਵਾਦੀ ਨਹੀਂ।

ਗੁਰਮਤਿ ਨੇ ਮਾਨਵ ਦੀ ਗੁਣਵਾਦੀ ਵੰਡ ਨੂੰ ਸਵੀਕਾਰ ਕੀਤਾ ਹੈ; ਕੁਝ ਲੋਕ ਸੁਭਾਅ ਕਰਕੇ ਚੰਗੇ ਜਾਂ ਮਾੜੇ ਹਨ। ਕਈ ਬਿਰਤੀ ਕਰਕੇ ਨਿਮਰਭਾਵੀ ਹਨ ਤੇ ਕਈ ਹੰਕਾਰੀ, ਜ਼ਾਲਮ ਤਥਾ 'ਅਮਰ' ਕਰ ਜਾਣ ਵਾਲੇ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ :

*ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥*

*(ਪੰਨਾ ੯੧੮)*

'ਇਕਿ' (ਕਈ, ਬਹੁਤੇ) ਉਹ ਹਨ ਜੋ ਮੂਲ ਨੂੰ ਭੁੱਲ ਕੇ ਅਗਿਆਨਤਾ ਦੇ ਭਰਮ ਵਿਚ ਧੱਕੇ ਖਾਂਦੇ ਫਿਰਦੇ ਹਨ ਤੇ 'ਇਕਿ' ਉਹ ਹਨ, ਜਿਨ੍ਹਾਂ 'ਨਾਮਿ' (ਸਚ) ਨਾਲ ਲੱਗ ਕੇ ਜੀਵਨ ਸੰਵਾਰ ਲਿਆ ਹੈ। ਇਹ ਦੋ ਪ੍ਰਕਾਰ ਦੇ ਰਾਹ ਹਨ; ਇਕ ਮਾਇਆ ਦਾ ਤੇ ਇਕ ਨਾਮ ਦਾ, ਇਨ੍ਹਾਂ ਰਾਹਾਂ ਪ੍ਰਤੀ ਗੁਰਬਾਣੀ ਵਿਚ 'ਲਿਵ ਧਾਤੁ' ਸ਼ਬਦ/ਸਮਾਸ ਵੀ ਵਰਤੇ ਗਏ ਹਨ ਤੇ ਇਨ੍ਹਾਂ ਦੇ ਪਾਂਧੀਆਂ ਲਈ 'ਗੁਰਮੁਖਿ' ਤੇ 'ਮਨਮੁਖਿ' ਨਾਂ ਵਰਤੇ ਗਏ ਹਨ।

ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਉਹ ਪ੍ਰਮਾਣਿਕ ਲਿਖਤਾਂ ਹਨ, ਜਿਹੜੀਆਂ ਸਿੱਖ ਲਹਿਰ ਦੀਆਂ ਬੁਨਿਆਦੀ ਸੰਸਥਾਵਾਂ (ਜਿਵੇਂ ਗੁਰੂ-ਸੰਸਥਾ ਜਾਂ ਪੰਥ-ਸੰਸਥਾ) ਦੇ ਸਰੂਪ, ਯੋਗਦਾਨ ਤਥਾ ਮਿਸ਼ਨ ਆਦਿ ਨੂੰ ਠੀਕ ਪ੍ਰਸੰਗ ਵਿਚ ਸਮਝਣ ਲਈ ਮਦਦ ਕਰਦੀਆਂ ਹਨ। ਭਾਈ ਸਾਹਿਬ ਦੀਆਂ ਰਚਨਾਵਾਂ ਦੀ ਮਹਾਨਤਾ ਦਾ ਇਸ ਪਹਿਲੂ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਪਰੰਪਰਾ ਨੇ 'ਵਾਰਾਂ' ਨੂੰ 'ਗੁਰਬਾਣੀ ਦੀ ਕੁੰਜੀ' ਤੇ ਪੰਥ ਨੇ ਇਨ੍ਹਾਂ ਨੂੰ ਮਾਣਯੋਗ ਥਾਂ ਦੇ ਕੇ ਸਤਿਕਾਰਿਆ ਹੈ।

ਭਾਈ ਸਾਹਿਬ ਅਨੁਸਾਰ ਗੁਰੂ ਸਾਹਿਬ 'ਕਲਯੁਗ' (ਹਨ੍ਹੇਰ-ਗਰਦ ਸਮਾਜ) ਨੂੰ ਤਾਰਨ/ਮੁਕਤ ਕਰਨ ਦਾ ਮਿਸ਼ਨ ਲੈ ਕੇ ਸੰਸਾਰ ਵਿਚ ਆਏ ਹਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਵੱਡਾ ਇਨਕਲਾਬੀ ਕੰਮ/ਯੋਗਦਾਨ ਟੁਕੜਿਆਂ ਵਿਚ ਵੰਡੀ ਸ਼ਕਤੀ (ਪਾਰਬ੍ਰਹਮ) ਨੂੰ 'ਇਕ' ਕਰਨਾ ਸੀ। ਦੂਜੇ ਸ਼ਬਦਾਂ ਵਿਚ ਉਨ੍ਹਾਂ ਸਭ ਦੇਵੀ-ਦੇਵਤੇ, ਪੀਰ-ਪੈਗ਼ੰਬਰ, ਅਵਤਾਰ... ਤਜ ਕੇ 'ਇਕ' ਰੱਬ ਦਾ ਸੰਕਲਪ ਭਾਰਤੀ ਸਮਾਜ ਸਾਹਮਣੇ ਰੱਖਿਆ:

*- ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ। (ਵਾਰ ੧:੨੩)*

*- ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ। (ਵਾਰ ੧:੩੫)*

ਰੱਬੀ ਏਕਤਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ '੧ਓ' ਰਾਹੀਂ ਪ੍ਰਗਟਾਇਆ ਹੈ ਤੇ ਇਹ (ਇਕ ਰੱਬ ਦਾ ਸੰਕਲਪ) ਮਾਨਵੀ-ਏਕਤਾ ਦਾ ਆਧਾਰ-ਸੂਤਰ ਹੈ। ਭਾਈ ਸਾਹਿਬ ਅਨੁਸਾਰ ਗੁਰੂ ਸਾਹਿਬ ਦਾ ਰੱਬੀ ਏਕਤਾ ਤੋਂ ਬਾਅਦ ਦੂਜਾ ਕੰਮ ਮਨੁੱਖੀ ਸਮਾਜ ਨੂੰ ਇਕ ਸੂਤਰ ਵਿਚ ਪ੍ਰੋਣਾ ਸੀ; ਉਨ੍ਹਾਂ ਦੇ ਸ਼ਬਦਾਂ ਵਿਚ 'ਚਾਰਿ

ਵਰਨਾਂ' ਨੂੰ 'ਇਕ ਵਰਨ' ਕਰਨਾ ਸੀ :

*ਚਾਰੇ ਪੈਰ ਧਰੰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਯਾ।* *(ਵਾਰ ੧:੨੩)*

ਸੰਸਾਰ-ਉਤਪਤੀ ਤੋਂ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤਕ ਭਾਰਤ ਦੀ ਧਰਤੀ ਉੱਤੇ ਪੈਦਾ ਹੋਏ, ਵੱਖੋ-ਵੱਖ ਮਤਾਂ, ਵਿਚਾਰਧਾਰਾਵਾਂ ਤਥਾ ਫ਼ਿਲਾਸਫ਼ੀਆਂ ਦਾ ਗੰਭੀਰ ਪਰ ਸੰਕੋਚਵਾਂ ਵਰਣਨ ਕਰ ਕੇ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੇ ਸੱਚ ਦੇ ਹੋਕੇ/ਸੁਨੇਹੇ (ਸਤਿ ਨਾਮੁ ਦਾ ਮੰਤਰ) ਨਾਲ ਚਹੁੰਆਂ ਵਰਨਾਂ ਵਿਚ ਸਾਂਝ ਪੈਦਾ ਹੋਈ। ਰਾਣਾ-ਰੰਕ (ਅਮੀਰ-ਗ਼ਰੀਬ) ਇਕ ਪਟੜੇ 'ਤੇ ਖੜ੍ਹੇ ਹੋਏ ਤੇ ਗ਼ਰੀਬ ਜਿਊਣ ਜੋਗੇ ਹੋਏ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤੀਸਰੇ ਤੇ ਵੱਡੇ ਯੋਗਦਾਨ ਦਾ ਵਰਣਨ ਕਰਦੇ ਹੋਏ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਰੱਬੀ ਏਕਤਾ ਤੇ ਮਨੁੱਖੀ ਏਕਤਾ ਨੂੰ ਨਿਰੰਤਰਤਾ ਦੇਣ ਲਈ ਉਨ੍ਹਾਂ ਇਸ ਵਿਚਾਰਧਾਰਾ ਨੂੰ ਇਕ ਸੰਗਠਿਤ ਰੂਪ ਦਿੱਤਾ ਤੇ 'ਨਿਰਮਲ ਪੰਥ' ਨੂੰ ਸਥਿਰਤਾ ਦੇਣ ਲਈ ਗੁਰੂ-ਸੰਸਥਾ ਦਾ ਜਿਊਂਦੇ-ਜੀਅ ਭਾਈ ਲਹਿਣਾ ਜੀ ਨੂੰ ਗੁਰਿਆਈ ਦੇ ਕੇ ਆਗਾਜ਼ ਕੀਤਾ।

ਗੁਰਮੁਖਿ ਪੰਥ ਦੀ ਸਥਾਪਨਾ ਭਾਈ ਸਾਹਿਬ ਅਨੁਸਾਰ ਭਾਰਤੀ ਧਰਮਾਂ ਦੇ ਪ੍ਰਸੰਗ ਵਿਚ ਨਾ ਸਿਰਫ ਨਵੀਂ ਹੀ ਹੈ, ਬਲਕਿ ਅਤਿਅੰਤ ਉੱਚੀ-ਸੁੱਚੀ ਤੇ ਅਨੇਕਾਂ ਪੱਖਾਂ ਤੋਂ ਨਿਆਰੀ ਵੀ ਹੈ। ਇਸ ਮਾਰਗ ਦੇ ਅਨੇਕਾਂ ਲੱਛਣਾਂ ਦਾ ਜ਼ਿਕਰ ਬੜੀ ਭਾਵੁਕਤਾ, ਸ਼ਿੱਦਤ, ਸ਼ਰਧਾ ਤੇ ਗੰਭੀਰਤਾ ਸਹਿਤ ਵਿਸਤ੍ਰਿਤ ਰੂਪ ਵਿਚ ਕੀਤਾ ਗਿਆ ਹੈ।

ਆਪਣੇ ਇਤਿਹਾਸਕ ਦੌਰ ਵਿਚ ਗੁਰੂ-ਸੰਸਥਾ ਨੇ ਜਨ-ਸਮੂਹ ਨੂੰ ਮਾਨਸਿਕ ਤੇ ਸਮਾਜਿਕ ਗ਼ੁਲਾਮੀ ਤੋਂ ਮੁਕਤ ਕਰਨ ਲਈ ਸੰਸਥਾਗਤ ਯਾਦਗਾਰੀ ਕੰਮ ਕੀਤੇ, ਜਿਨ੍ਹਾਂ ਵਿੱਚੋਂ ਕੁਝ ਕੁ ਦਾ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ। ਇਨ੍ਹਾਂ ਕੰਮਾਂ ਵਿੱਚੋਂ ਪੰਗਤ/ਲੰਗਰ, ਸੰਗਤ, ਗੁਰਮੁਖੀ ਲਿੱਪੀ, ਗੁਰਬਾਣੀ ਸੰਗਠਨ, ਮੀਰੀ-ਪੀਰੀ, ਖ਼ਾਲਸਾ ਸਾਜਨਾ ਆਦਿ ਨੂੰ ਵਿਸ਼ੇਸ਼ ਤੌਰ 'ਤੇ ਲਿਆ ਜਾ ਸਕਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਵਰਤਮਾਨ ਸਮੇਂ ਤਕ ਪੰਗਤ/ਲੰਗਰ, ਸੰਗਤ ਆਦਿ ਸੰਸਥਾਵਾਂ ਦਾ ਬੁਨਿਆਦੀ ਅਸੂਲ 'ਬਰਾਬਰਤਾ', ਬਿਨਾਂ ਭੇਦ-ਭਾਵ ਤੋਂ ਬਾਦਸਤੂਰ ਜਾਰੀ ਹੈ, ਭਾਵੇਂ ਬਾਹਰੀ ਰੂਪ ਵਿਚ ਤਬਦੀਲੀਆਂ ਦੇ ਪ੍ਰਭਾਵ ਜਿੰਨੇ ਮਰਜ਼ੀ ਪੈ ਚੁੱਕੇ ਹੋਣ। ਸ੍ਰੀ ਗੁਰੂ ਅੰਗਦ ਸਾਹਿਬ ਦੇ ਗੁਰਮੁਖੀ ਲਿੱਪੀ ਦੇ ਪ੍ਰਸਾਰ/ਪ੍ਰਚਾਰ ਅਤੇ ਵਿੱਦਿਆ ਪੜ੍ਹਨ-ਪੜ੍ਹਾਉਣ ਦੇ ਮਾਮਲੇ ਵਿਚ ਕੀਤੇ ਇਨਕਲਾਬੀ ਕਾਰਜਾਂ ਦਾ ਸਿੱਟਾ ਹੀ ਸੀ ਕਿ ਕਰੀਬਨ ੫੦ ਕੁ ਸਾਲਾਂ ਵਿਚ ਹੀ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਸੰਪਾਦਤ ਹੋਈ (੧੬੦੪ ਈ.),ਇੰਨਾ ਜ਼ਿਆਦਾ ਕਾਤਿਬ (ਲਿਖਾਰੀ) ਪੈਦਾ ਹੋ ਗਏ ਕਿ ਪਰੰਪਰਾ ਗਵਾਹ ਹੈ, ਬੀੜ ਦੀ ਜਿਲਦਬੰਦੀ

ਕਰਵਾਉਣ ਲਾਹੌਰ ਗਿਆ ਭਾਈ ਬੰਨੋ ਜੀ, ਰਸਤੇ ਵਿਚ ਉਤਾਰਾ ਵੀ ਕਰ/ਕਰਵਾ ਲੈਂਦਾ ਹੈ। (ਇਸ ਦਾ ਭਾਵ ਭਾਈ ਬੰਨੋ ਜੀ ਦੇ ਇਸ ਕੰਮ ਦਾ ਸਮਰਥਨ ਨਾ ਲਿਆ ਜਾਵੇ।) ਤਤਕਾਲ ਸਮਾਜਿਕ ਹਾਲਤ ਦੇ ਸਨਮੁਖ ਕੋਈ 'ਸ਼ੂਦਰ' ਵਿੱਦਿਆ ਦਾ ਨਾਂ ਵੀ ਨਹੀਂ ਲੈ ਸਕਦਾ ਸੀ, ਵੱਡਆਕਾਰੀ ਗੰਭੀਰ ਗ੍ਰੰਥ ਦਾ ਉਤਾਰਾ ਕਰਨਾ/ਕਰਾਉਣਾ ਤਾਂ ਪਾਸੇ ਰਿਹਾ, ਪਰ ਗੁਰੂ-ਘਰ ਨੇ ਇਹ 'ਅਖੌਤੀ ਸ਼ੂਦਰਾਂ' ਵਿਚ ਸਾਹਿਤਕ-ਇਨਕਲਾਬ ਪੈਦਾ ਕਰ ਦਿੱਤਾ ਸੀ। ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ-ਪਰੰਪਰਾ ਵਿੱਚੋਂ ੯ਵੀਂ ਥਾਂ ਹੋਏ ਕਵੀ ਪ੍ਰੇਮ ਸਿੰਘ (ਸੰਤ ਰੇਣਿ) ਲਿਖਦੇ ਹਨ ਕਿ ਗੁਰੂ ਸਾਹਿਬ ਨੇ ਕੇਵਲ ਬਾਣੀ-ਸੰਭਾਲ ਜਾਂ ਵਿੱਦਿਆ ਪੜ੍ਹਨ-ਪੜ੍ਹਾਉਣ ਦਾ ਕਾਰਜ ਹੀ ਨਹੀਂ ਕੀਤਾ, ਬਲਕਿ ਜਨਮਸਾਖੀ ਲਿਖ ਕੇ ਗੁਰ-ਇਤਿਹਾਸ ਦੀ ਨੀਂਹ ਵੀ ਰੱਖ ਦਿੱਤੀ ਸੀ:

*ਆਦਿ ਗੁਰੂ ਕੀ ਜਨਮ ਜੁ ਸਾਖੀ।*
*ਗੁਰ ਇਤਿਹਾਸ ਨੀਂਵ ਇਨ ਰਾਖੀ।* *(ਸ੍ਰੀ ਗੁਰਪੁਰ ਪ੍ਰਕਾਸ਼ ਗ੍ਰੰਥ)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਉੱਤਰੀ ਭਾਰਤ ਵਿਚ ਆਮ ਕਰਕੇ ਤੇ ਪੰਜਾਬ ਵਿਚ ਖ਼ਾਸ ਕਰਕੇ ਸਮਾਜ ਦੇ ਲੋਕ-ਜੀਵਨ ਵਿਚ ਵੱਡੇ ਪਰਿਵਰਤਨ ਹੋਏ। ਗੁਰਮਤਿ-ਧਾਰਾ ਦਾ ਇਕ ਪ੍ਰਮਾਣਿਕ ਮੀਲ-ਪੱਥਰ ਸਥਾਪਤ ਹੋਇਆ। ਜੇਕਰ ਧਿਆਨ ਨਾਲ ਦੇਖਿਆ ਜਾਵੇ ਤਾਂ ਮੱਧ ਕਾਲ ਵਿਚ ਸਾਹਿਤ ਸਿਰਜਣ ਦਾ ਪ੍ਰੇਰਨਾ-ਸ੍ਰੋਤ ਮੁੱਖ ਰੂਪ ਵਿਚ ਗੁਰਬਾਣੀ ਤੇ ਗੁਰੂ ਸਾਹਿਬਾਨ ਦਾ ਪਵਿੱਤਰ ਤਥਾ ਇਨਕਲਾਬੀ ਜੀਵਨ ਹੀ ਬਣਿਆ, ਜਿਸ ਦੇ ਫਲਸਰੂਪ ਦੋ ਪ੍ਰਕਾਰ-ਗੁਰਬਾਣੀ-ਵਿਆਖਿਆਕਾਰੀ ਤੇ ਇਤਿਹਾਸਕ ਪ੍ਰਕਿਰਤੀ ਦੀਆਂ ਰਚਨਾਵਾਂ ਸਾਹਮਣੇ ਆਈਆਂ। ਇਹ ਹੈਰਾਨੀ ਦੀ ਗੱਲ ਹੀ ਹੈ ਕਿ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਭਗਤਾਂ/ਸੰਤਾਂ ਦੀ ਬਾਣੀ ਸ਼ਾਮਲ ਕੀਤੀ ਗਈ, ਜਿਨ੍ਹਾਂ ਦਾ ਭਾਰਤੀ-ਪਰੰਪਰਾ ਨੇ ਪਰਛਾਵਾਂ ਪੈਣਾ ਵੀ ਭੈੜਾ ਸਮਝ/ਸਮਝਾ ਰੱਖਿਆ ਸੀ, ਉਥੇ ਵਿਆਖਿਆਕਾਰੀ ਤੇ ਗੁਰੂ-ਚਰਿੱਤਰ ਲਿਖਣ ਵਾਲਿਆਂ ਵਿੱਚੋਂ ਵੀ ਬਹੁਤੇ ਨਿਮਨ-ਸ਼੍ਰੇਣੀਆਂ ਵਿੱਚੋਂ ਹੋਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਸਥਾਪਤ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਮੀਰੀ-ਪੀਰੀ ਦਾ ਸਿਧਾਂਤ ਸਿੱਖ ਲਹਿਰ ਦੀ 'ਨਿਰੰਤਰਤਾ' ਵਿਚ ਵੇਖਣਾ ਜ਼ਰੂਰੀ ਹੈ, 'ਪਰਿਵਰਤਨ' ਵਿਚ ਨਹੀਂ, ਜਿਸ ਨੂੰ ਸਮਝਣ ਵਿਚ ਕਈ ਸਥਾਪਤ ਤੇ (ਕਹੇ ਜਾਂਦੇ) ਵੱਡੇ ਲੇਖਕ ਵੀ ਉਕਾਈ ਖਾ ਗਏ ਹਨ। ਅਸਲ ਵਿਚ ਪਹਿਲਾਂ ਕਹੇ ਗਏ ਅਨੁਸਾਰ ਗੁਰੂ ਸਾਹਿਬਾਨ ਵੱਲੋਂ ਸਥਾਪਤ ਕੀਤੀਆਂ ਗਈਆਂ ਸਮੁੱਚੀਆਂ ਸੰਸਥਾਵਾਂ ਦੇ ਮੁੱਖ ਸਰੋਕਾਰ ਲੋਕ-ਮੁਕਤੀ ਦੇ ਸਰਬਪੱਖੀ ਪਹਿਲੂਆਂ ਨਾਲ ਜੁੜੇ ਹੋਏ ਹਨ।

'ਅੰਮ੍ਰਿਤ ਸੰਸਥਾ' ਸਿੱਖ ਪੰਥ/ਖਾਲਸਾ ਪੰਥ ਦੀ ਸਭ ਤੋਂ ਵੱਡੀ ਤੇ ਲਾਸਾਨੀ

ਸੰਸਥਾ ਹੈ। ਖਾਲਸੇ ਦੀ ਸਿਰਜਣਾ ਇਕ ਸੰਕਲਪ ਜਾਂ ਸਿਧਾਂਤ ਦੀ ਦ੍ਰਿਸ਼ਟੀ ਵਿਚ ਇਕ ਆਦਰਸ਼ਕ ਵਿਅਕਤੀ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੋਂ ਸ਼ੁਰੂ ਹੋਈ ਲਹਿਰ ਸੀ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਧਰਤੀ ਉੱਤੇ ੧੬੯੯ ਈ. ਵੈਸਾਖੀ ਨੂੰ ਖਾਲਸਾ ਪੰਥ ਦੀ ਸਿਰਜਣਾ ਕੀਤੀ ਗਈ।

*ਸ੍ਰੀ ਗੁਰ ਸੋਭਾ* (੧੭੧੧ ਈ.) ਦਾ ਕਰਤਾ ਸੈਨਾਪਤੀ, ਜੋ ਗੁਰੂ-ਦਰਬਾਰੀ ਕਵੀ/ਲਿਖਾਰੀ ਸੀ, ਲਿਖਦਾ ਹੈ ਕਿ 'ਪੰਥ' ਖੱਤਰੀ-ਬ੍ਰਾਹਮਣ ਦੀ ਦ੍ਵੈਤ ਤੋਂ ਨਿਆਰਾ ਰੱਖਿਆ ਗਿਆ। ਕਰਤਾ ਅਨੁਸਾਰ ਪਹਿਲੇ ਗੁਰੂ ਸਾਹਿਬਾਨ ਦੁਆਰਾ ਸਾਜੀ ਸੰਗਤ ਨੂੰ ਦਸਮ ਪਾਤਸ਼ਾਹ ਜੀ ਨੇ ਖੰਡੇ ਦੀ ਪਾਹੁਲ ਦੇ ਕੇ ਤੇਜ਼ਧਾਰੀ ਬਣਾ ਦਿੱਤਾ ਤੇ ਜਾਤ-ਪਾਤ, ਕਰਮਕਾਂਡ, ਸੁੱਚ-ਭਿੱਟ ਦੇ ਸਾਰੇ ਜੰਜਾਲ ਲਾਹ ਦਿੱਤੇ ਗਏ, ਪੰਥ ਇਨ੍ਹਾਂ ਤੋਂ ਮੁਕਤੀ ਪਾ ਗਿਆ। ਸੈਨਾਪਤੀ ਲਿਖਦਾ ਹੈ ਕਿ ਪਰੰਪਰਾਵਾਦੀ ਅਥਵਾ ਗ਼ੁਲਾਮੀ ਦੀਆਂ ਰੂੜ੍ਹੀਆਂ ਪਿੱਟਣ ਵਾਲਿਆਂ ਨੇ ਪੰਥ ਦਾ ਸਭ ਤੋਂ ਵੱਡਾ ਵਿਰੋਧ ਇਸੇ ਪੱਖ ਤੋਂ ਕੀਤਾ ਕਿ ਪੰਥ ਵਿਚ ਨੀਵੀਆਂ ਸ਼੍ਰੇਣੀਆਂ ਕਿਉਂ ਸ਼ਾਮਲ ਕੀਤੀਆਂ ਗਈਆਂ।

ਕੁਇਰ ਸਿੰਘ *ਗੁਰਬਿਲਾਸ ਪਾਤਸ਼ਾਹੀ ੧੦* (੧੭੫੧ ਈ.) ਵਿਚ ਲਿਖਦਾ ਹੈ ਕਿ ਗੁਰੂ ਨੇ ਪੰਥ ਕੋਈ ਸ਼ੋਭਾ ਲੈਣ ਲਈ ਨਹੀਂ ਬਣਾਇਆ, ਸਗੋਂ 'ਗਰੀਬ ਸਿਖਨ' ਨੂੰ ਅਣਖ ਨਾਲ ਜਿਊਣ ਮਰਨ ਲਈ ਬਣਾਇਆ ਹੈ। ਕਰਤਾ ਅਨੁਸਾਰ ਸਾਰੀਆਂ ਜਾਤਾਂ ਦੇ ਲੋਕਾਂ ਨੂੰ ਪੰਥ ਵਿਚ ਲਿਆ ਕੇ ਇੱਕੋ 'ਧਾਰਾ' ਵਿਚ ਲੈ ਆਂਦਾ ਤੇ ਅਣਖ-ਇੱਜ਼ਤ ਦਾ 'ਰਾਜ' ਉਨ੍ਹਾਂ ਦੀ ਝੋਲੀ ਪਾ ਦਿੱਤਾ:-

*ਬੈਸ ਸੂਦ੍ਰ ਏ ਜਾਣ ਅਪਾਰਾ। ਤਾਕੋ ਪੰਥ ਮਾਹ ਮੈ ਧਾਰਾ।*
*ਸਭ ਜਗ ਰਾਜ ਤੋਹਿ ਕੋ ਦੀਨਾ। ਪੁਨਿ ਬਿਧਿ ਸੋ ਤੁਮ ਕੋ ਗੁਰ ਕੀਨਾ॥*

ਕੁਇਰ ਸਿੰਘ ਲਿਖਦਾ ਹੈ ਕਿ ਰੂੜ੍ਹੀਵਾਦੀ 'ਗੁਰੂ' ਦੀ ਇਸ ਗੱਲੋਂ ਨਿੰਦਾ ਕਰਦੇ ਰਹੇ ਕਿ ਇਸ ਨੇ 'ਵੱਡਿਆਂ' ਦੀ (ਜਾਤ-ਪਾਤੀ, ਕਰਮਕਾਂਡੀ) 'ਰੀਤ' ਛੱਡ ਕੇ ਨਵੀਂ ਰੀਤ ਕਿਉਂ ਪ੍ਰਚੱਲਤ ਕਰ ਦਿੱਤੀ ਹੈ ਤੇ ਚਾਰੇ ਵਰਨ ਕਿਉਂ ਇਕ ਥਾਂ ਕਰ ਦਿੱਤੇ ਹਨ। ਪਹਾੜੀ ਰਾਜੇ ਇਸ ਕਰਕੇ ਹੀ ਪੰਥ ਵਿਚ ਸ਼ਾਮਲ ਨਾ ਹੋਏ ਕਿ ਇਥੇ ਤਾਂ ਸਾਰੇ ਅਖੌਤੀ 'ਸ਼ੂਦਰ' ਹੀ 'ਕੱਠੇ ਕਰ ਦਿੱਤੇ ਹਨ ਤੇ ਇਸ ਤਰ੍ਹਾਂ ਇਹ ਤਾਂ ਸਾਡਾ ਰਾਜ ਖੋਹ ਲੈਣਗੇ।

ਕਵੀ ਸੁੱਖਾ ਸਿੰਘ *ਗੁਰਬਿਲਾਸ ਪਾਤਸ਼ਾਹੀ ੧੦* (੧੭੯੭ ਈ.) ਵਿਚ ਲਿਖਦਾ ਹੈ ਕਿ ਗੁਰੂ-ਪੰਥ ਦੀ ਅਬਚਲ ਨੀਂਹ ਬਹੁਤ ਵਿਸਤਾਰ ਵਾਲੀ ਹੈ ਤੇ ਇਸ 'ਗ੍ਰਿਹਿ' (ਘਰ) ਵਿਚ ਹਜ਼ਾਰਾਂ ਸਿੱਖ ਹਨ, ਜਿਹੜੇ ਚਾਰੇ ਵਰਨਾਂ ਵਿੱਚੋਂ ਹਨ। ਇਥੇ ਲੋਕ ਸਾਰੇ ਵਰਨ ਛੱਡ ਕੇ 'ਖਾਲਸਾ ਵਰਨ' ਵਿਚ ਚਲੇ ਗਏ ਹਨ ਤੇ 'ਅਵਰਾ ਸਾਦ' ਛੱਡ ਕੇ ਇਕ ਅਕਾਲ ਪੁਰਖ ਦੀ ਸ਼ਰਨ ਵਿਚ ਆ ਗਏ ਹਨ। ਕਵੀ ਸੁੱਖਾ ਸਿੰਘ ਅਨੁਸਾਰ ਨਾਨਕ-ਪੰਥ ਨੇ ਗ਼ਰੀਬ ਤੇ ਨਿਮਾਣੇ ਲੋਕਾਂ ਦੀ ਬਾਂਹ ਫੜੀ ਹੈ:

*ਜਾਟ ਗਵਾਰ ਸੁ ਤੇਲੀ ਬਨੇ। ਨਾਈ ਬਾਮਨ ਜਾਤ ਨ ਗਨੇ।*
*ਰਜਕ ਸੂਦ ਲਬਾਨੇ ਜਾਨਹੁ। ਬਨੀਏ ਰੋੜੇ ਭਾਟ ਪਛਾਨਹੁ।*
*ਬਾਢੀ ਅਉਰ ਲੁਹਾਰ ਸੁਨਾਰ। ਝੀਵਰ ਲੋਗ ਘੁਮਾਰ ਕੁਲਾਰ।*
*ਕਿਤਕ ਬਾਹਿਤੀ ਔਰ ਚਮਾਰ। ਕਰ ਰੰਘਰੇਟੇ ਖੋਰ ਹਲਾਲ।*
*ਬਾਰਾ ਜਾਤ ਸਨਾਤ ਮਿਲਾਵੈ। ਤਿਲ ਕਰ ਤੀਰਕੰ ਨਾਮ ਸਿਖਾਵੈ।*

ਭਾਈ ਕੇਸਰ ਸਿੰਘ ਰਚਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਅਨੁਸਾਰ ਜਿਸ 'ਸਿੱਖੀ' ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਵੀ ਕੰਢੇ ਕਰਤਾਰਪੁਰ ਰੱਖੀ ਸੀ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਿੰਘੀ' ਰਲਾ ਕੇ 'ਤੀਸਰ ਪੰਥ' ਸਾਜਿਆ ਤਾਂ ਕਿ ਗ਼ਰੀਬਾਂ ਦੀ ਰੱਖਿਆ ਹੋ ਸਕੇ। ਪੰਥ ਵਿਚ ਚਾਰੇ ਵਰਨ ਬਿਨਾਂ ਕਿਸੇ ਰੋਕ-ਟੋਕ ਦੇ ਆਏ ਤੇ ਇਸ ਤਰ੍ਹਾਂ ਪਹਿਲੀ ਵਾਰ 'ਸ਼ੂਦਰ' ਦੇ ਘਰ 'ਰਾਜ' ਆਇਆ।

*ਮਹਿਮਾ ਪ੍ਰਕਾਸ਼* (ਕਵਿਤਾ, ੧੭੭੬ ਈ.) ਦਾ ਕਰਤਾ ਸ੍ਰੀ ਸਰੂਪ ਦਾਸ ਭੱਲਾ ਲਿਖਦਾ ਹੈ ਕਿ ਗੁਰੂ-ਘਰ ਵਿਚ ਲੋਕ-ਰੀਤ ਤਿਆਗਣੀ ਜ਼ਰੂਰੀ ਕਰ ਦਿੱਤੀ ਗਈ; ਲੋਕ-ਰੀਤ ਤੇ ਗੁਰੂ-ਪੰਥ ਦੋਵੇਂ ਇਕ-ਸਾਥ ਨਹੀਂ ਚੱਲ ਸਕਦੇ। *ਮਹਿਮਾ ਪ੍ਰਕਾਸ਼* ਲਿਖਦਾ ਹੈ ਕਿ ਜਿਹੜਾ ਵੀ ਗੁਰੂ-ਮਾਰਗ ਦਾ ਪਾਂਧੀ ਬਣ ਗਿਆ, ਉਹ 'ਸਰਬ ਜੰਜਾਲਾਂ' ਤੋਂ ਮੁਕਤੀ ਪਾ ਗਿਆ। ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਵੇਲੇ ਪਰੰਪਰਾਵਾਦੀ, ਅਕਬਰ ਕੋਲ ਇਹੀ ਸ਼ਿਕਾਇਤ ਕਰਦੇ ਹਨ ਕਿ ਇਹ ਨਵੇਂ ਆਏ ਲੋਕ ਨਾ ਗੰਗਾ ਨੂੰ ਪਵਿੱਤਰ ਮੰਨਦੇ ਹਨ, ਨਾ ਗਾਇਤ੍ਰੀ ਮੰਤ੍ਰ ਪੜ੍ਹਦੇ ਹਨ ਅਤੇ ਬਿਨਾਂ ਸੋਚੇ-ਵਿਚਾਰੇ ਹੀ ਸਾਰੇ ਇਕ ਥਾਂ ਬੈਠ ਕੇ ਖਾਂਦੇ ਹਨ। ਨਿੰਦਕਾਂ ਤੇ ਜਾਤ-ਅਭਿਮਾਨੀਆਂ ਨੇ ਗੁਰੂ ਸਾਹਿਬਾਨ ਵਿਰੁੱਧ ਲੋਕਾਂ ਦੇ ਕੰਨ ਭਰੇ ਕਿ ਇਨ੍ਹਾਂ ਨੇ ਤਾਂ ਸਾਰੀਆਂ ਜਾਤਾਂ ਇਕੱਠੀਆਂ ਕਰ ਕੇ 'ਜਗਤ' ਨੂੰ ਹੀ 'ਭ੍ਰਿਸ਼ਟ' ਕਰ ਦਿੱਤਾ ਹੈ:

*ਖਤ੍ਰੀ ਧਰਮੁ ਨਸਟ ਸਭ ਕੀਲਾ। ਵਾਹਿਗੁਰੂ ਜਪੁ ਸਭ ਕੋ ਦੀਲਾ।*
*ਚਾਰਨ ਵਰਨ ਕੋ ਇਕ ਮਤ ਕਰਾ। ਸਭ ਮਿਲ ਖਾਹਿ ਭ੍ਰਿਸਟਿ ਜਗ ਕਰਾ॥*

ਭਾਈ ਰਤਨ ਸਿੰਘ (ਭੰਗੂ) ਲਿਖਤ *ਸ੍ਰੀ ਗੁਰੂ ਪੰਥ ਪ੍ਰਕਾਸ਼* (੧੮੪੧ ਈ.) ਅਨੁਸਾਰ ਗੁਰੂ-ਪੰਥ ਵਿਚ ਆਉਣ ਵਾਲੇ ਕਿਸੇ ਓਪਰੀ ਜਾਂ ਬਾਹਰੀ ਮੁਕਤੀ ਵਿਚ ਵਿਸ਼ਵਾਸ ਨਹੀਂ ਰੱਖਦੇ, ਮੁਕਤਿ-ਭੁਗਤਿ ਸਭ ਪੰਥ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। 'ਰਯੀਅਤ' ਸਬੰਧੀ ਭਾਈ ਰਤਨ ਸਿੰਘ ਲ਼ਿਖਦਾ ਹੈ ਕਿ ਖੰਡੇ ਦੀ ਪਾਹੁਲ ਪੀ ਕੇ ਉਨ੍ਹਾਂ ਨੇ 'ਆਨ' ਦੀ 'ਚਾਕਰੀ ਕਰਨੀ ਛੱਡ ਦਿੱਤੀ ਤੇ ਉਹ ਆਪਣੀ ਹੋਣੀ ਦੇ ਆਪ ਮਾਲਕ ਬਣ ਗਏ:

*ਖਾਲਸੋ ਹੋਵੈ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ।*
*ਆਨ ਨ ਮਾਨੈਂ ਆਨ ਕੀ ਇਕ ਸਚੇ ਬਿਨ ਪਤਿਸ਼ਾਹਿ।*

ਭਾਈ ਰਤਨ ਸਿੰਘ *ਪੰਥ ਪ੍ਰਕਾਸ਼* 'ਚ ਲਿਖਦਾ ਹੈ ਕਿ 'ਪੰਜ ਭੁਜੰਗੀ' ਸਾਜ ਕੇ ਗੁਰੂ ਨੇ ਚਾਰੇ ਵਰਨ ਇਕ ਥਾਂ ਇੱਕੋ ਜਿਹੇ ਕਰ ਦਿੱਤੇ। ਇਸ ਤਰ੍ਹਾਂ ਗਰੀਬ ਲੋਕਾਂ ਦੀਆਂ ਸਭ ਚਿੰਤਾਵਾਂ (ਜਾਤ, ਸੁੱਚ-ਭਿੱਟ, ਸੁੱਚ-ਜੂਠ...) ਮਿਟ ਗਈਆਂ, ਉਨਾਂ ਨੂੰ ਸਭ ਤੋਂ ਵੱਡਾ ਪਦ ਸ਼ਹੀਦੀ ਪਦ ਪ੍ਰਾਪਤ ਹੋਇਆ। ਖਾਲਸਾ ਵੱਡਾ ਕਲਾਧਾਰੀ ਬਣ ਗਿਆ ਤੇ ਉਸ ਨੇ ਕਈ ਮੁਲਕ-ਜਗੀਰਾਂ ਮੱਲ ਲਈਆਂ; ਇਸ ਤਰ੍ਹਾਂ ਗਰੀਬ 'ਸਿਖਨ' ਹੱਥ ਪਹਿਲੀ ਵਾਰ ਪਾਤਸ਼ਾਹੀ ਆਈ।

ਭਾਈ ਰਤਨ ਸਿੰਘ ਅਨੁਸਾਰ ਸਮੁੱਚੀ ਸਿੱਖ ਲਹਿਰ ਗਰੀਬਾਂ ਦੇ ਹੱਕ ਵਿਚ ਭੁਗਤੀ। ਜਿਹੜੀਆਂ ਨੀਚ-ਜਾਤੀਆਂ ਨੇ ਕਦੇ ਸੁਪਨੇ ਵਿਚ ਵੀ ਆਜ਼ਾਦੀ ਦਾ ਨਾਂ ਤਕ ਵੀ ਨਹੀਂ ਸੁਣਿਆ ਸੀ, ਗੁਰੂ ਅਥਵਾ ਗੁਰੂ-ਪੰਥ ਨੇ ਉਨ੍ਹਾਂ ਨੂੰ ਪਾਤਿਸ਼ਾਹੀ ਬਖ਼ਸ਼ੀ :

*ਸਤ ਸਨਾਤਿ ਔ ਬਾਰਹ ਜਾਤ। ਜਨਤ ਨਹਿ ਰਾਜਨੀਤ ਕੀ ਬਾਤ।*
*ਜਟ ਬੂਟ ਕਹਿੰ ਜਿਹੰ ਜਗ ਮਾਂਹੀ। ਬਣੀਏ ਬਕਾਲ ਕਿਰਾੜ ਖਤ੍ਰੀ ਸਦਾਈ।*
*ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ। ਛੀਪੋ ਕਲਾਲ ਨੀਚਨ ਪੈ ਕ੍ਰਿਪਾ ਕੀਨੀ।*
*ਗੁਜਰ ਗ੍ਵਾਰ ਹੀਰ ਕਮਜਾਤ। ਕੰਬੋਇ ਸੂਦਨ ਕੋਇ ਪੂਛੈ ਨ ਬਾਤ।*
*ਝੀਵਰ ਨਾਈ ਰੋੜੇ ਘੁਮਿਆਰ। ਸਾਇਣੀ ਸੁਨਿਆਰੇ ਚੂੜ੍ਹੇ ਚਮਿਆਰ।*
*ਭਟ ਔ ਬਾਹਮਣ ਹੁਤੇ ਮੰਗਵਾਰ। ਬਹੁਰੂਪੀਏ ਲੁਬਾਣੇ ਔ ਘੁਮਿਆਰ।*
*ਇਨ ਗਰੀਬਨ ਹਮ ਦਯੈਂ ਪਾਤਿਸਾਹੀ। ਏ ਯਾਦ ਰਖੈਂ ਹਮਰੀ ਗੁਰਿਆਈ।*

ਜੇਕਰ ਸਮੁੱਚੇ ਤੌਰ 'ਤੇ ੧੬ਵੀਂ-੧੭ਵੀਂ ਸਦੀ ਦੀ ਸਿੱਖ ਪੰਥ ਦੀ ਬਣਤਰ ਤੇ ਸਥਿਤੀ ਦਾ ਅਧਿਐਨ ਕਰੀਏ ਤਾਂ ਇਹ ਤੱਥ ਆਪਣੇ ਆਪ ਵਿਚ ਸਪੱਸ਼ਟ ਹੋ ਜਾਂਦਾ ਹੈ ਕਿ ਸਿੱਖ ਲਹਿਰ ਨੇ ਦੱਬੇ-ਕੁਚਲੇ ਤਥਾ ਦਲਿਤ ਲੋਕਾਂ ਦਾ ਪੱਖ ਲਿਆ। ਸਿੱਖ ਲਹਿਰ ਤਥਾ ਸੰਗਠਨ ਵਿਚ ਵੀ ਵਧੇਰੇ ਗਿਣਤੀ ਨਿਮਨ-ਵਰਗ ਵਿੱਚੋਂ ਸੀ। ਇਕ ਗੰਭੀਰ ਸਰਵੇਖਣ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਸਿੱਖ ਸੰਗਠਨ ਵਿਚ ਜਿੱਥੇ ਨਿਮਨ-ਵਰਗ ਦੇ ਲੋਕ ਵਧੇਰੇ ਸਨ, ਉਥੇ ਸਿੱਖ ਲੀਡਰਸ਼ਿਪ ਵਿਚ ਵੀ ਇਹ ਲਗਾਤਾਰ ਵਧ ਰਹੇ ਸਨ। ਸਿੱਖ ਸੈਨਿਕਾਂ ਵਿਚ ਵੀ ਇਸ ਤੱਥ ਦੀਆਂ ਅਨੇਕਾਂ ਉਦਾਹਰਣਾਂ ਵੇਖੀਆਂ ਜਾ ਸਕਦੀਆਂ ਹਨ। *ਗੁਰਬਿਲਾਸ ਪਾਤਸ਼ਾਹੀ ੧੦* (੧੭੫੧ ਈ.) ਦਾ ਕਰਤਾ ਇਕ ਘਟਨਾ ਪੇਸ਼ ਕਰਦਾ ਹੋਇਆ ਲਿਖਦਾ ਹੈ ਕਿ ਜਦੋਂ ਭੰਗਾਣੀ ਦੀ ਜੰਗ ਤੋਂ ਪਹਿਲਾਂ ਭੀਸ਼ਮ (ਭੀਖਨ) ਖਾਨ ਨਾਂ ਦਾ ਪਠਾਨ ਸਾਥੀਆਂ ਸਮੇਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਛੱਡ ਕੇ ਪਹਾੜੀਆਂ (ਬਾਈਧਾਰ ਦੇ ਰਾਜਿਆਂ) ਨਾਲ ਜਾ ਰਲ਼ਿਆ ਤਾਂ ਰਾਜੇ ਇਹ ਭੇਤ ਪੁੱਛਦੇ ਹਨ ਕਿ ਗੁਰੂ ਕੋਲ ਕਿੰਨੀ ਕੁ ਵੱਡੀ ਫੌਜ ਹੈ ਤੇ ਕਿਹੋ ਜਿਹੇ ਸੂਰਮੇ ਇਕੱਠੇ ਕੀਤੇ ਹੋਏ ਹਨ? ਉੱਤਰ ਵਿਚ ਖਾਨ ਦੱਸਦਾ ਹੈ ਕਿ ਗੁਰੂ ਬਿਨਾਂ ਉਥੇ ਕੋਈ ਫੌਜ ਨਹੀਂ, ਕੋਈ ਸੂਰਮਾ ਨਹੀਂ, ਸਭ ਜਾਤ-ਸਨਾਤਾਂ

ਦੀ 'ਰਯੀਅਤ' ਇਕੱਠੀ ਕੀਤੀ ਹੋਈ ਹੈ। ਅਸਲੀ ਸ਼ਬਦ ਹਨ:

*ਰਾਜੈ ਬੂਝੀ ਭੀਖਨ ਖਾਨਾ। ਕੇਤੀ ਸੈਨ ਗੁਰੂ ਕੀ ਨਿਦਾਨਾ?*
*ਭੀਖਨ ਖਾਨ ਭਨ ਸਾਹਿਬ ਕਾ ਨਾਉਂ। ਰੈਯਤ ਲੋਕ ਮਿਲੇ ਇਕ ਠਾਉਂ।*
*ਜਾਟ ਗਵਾਰ ਸੁ ਤੇਲੀ ਨਾਹੀ। ਭਾਈ ਲਬਾਨੇ ਚਮਰਾਈ।*
*ਬਨੀਏ ਰੋਰੋ ਭਾਟ ਮਹਾਨਾ। ਸੂਦ੍ਰ ਛੀਪੇ ਜਾਟ ਤ੍ਰਿਖਾਨਾ।*
*ਬਾਰਾ ਜਾਤ ਸਿਨਾਤ ਮਿਲਾਵੈਂ। ਇਨ ਕਹੁ ਤੀਰ ਕਮਾਨ ਸਿਖਾਵੈਂ।*
*ਔਰ ਕਲਾਲ ਸੁਨਾਰੇ ਜੇਹੀ। ਪਕੜ ਨ ਜਾਨੈ ਬਰਛਾ ਤੇਹੀ।*
*ਤੀਰ ਤੁਫੰਗ ਕੋ ਨਾਹਿ ਚਲਾਵੈ। ਜਾਤ ਅਰਾਈ ਖੋਸੀ ਚਾਵੈ।*

*ਸਿੱਖਾਂ ਦੀ ਭਗਤਮਾਲਾ* (੧੭੩੭ ਈ.) ਇਸ਼ਾਰਾ ਦਿੰਦੀ ਹੈ ਕਿ ਗੁਰੂ-ਘਰ ਵਿਚ ਆਉਣ ਤੋਂ ਪਹਿਲਾਂ ਬ੍ਰਾਹਮਣੀ ਨਿੱਤ-ਨਮਿਤ ਕਰਮਕਾਂਡ ਛੱਡਣ ਦੇ ਨਾਲ-ਨਾਲ ਜਾਤ-ਪਾਤੀ ਬੁਰਿਆਈ ਨੂੰ ਛੱਡਣਾ ਇਕ ਜ਼ਰੂਰੀ ਨਿਯਮ ਸੀ, ਜਿਸ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਣ ਤੋਂ ਪਹਿਲਾਂ ਦਿੱਤੇ ਇਤਿਹਾਸਕ ਵਿਖਿਆਨ ਵਿਚ ਇਸ ਗੱਲ ਦਾ ਐਲਾਨੀਆ ਜ਼ਿਕਰ ਕੀਤਾ ਸੀ।

ਉਪਰੋਕਤ ਵਰਣਿਤ ਸਿੱਖ ਸਾਹਿਤ ਤੋਂ ਇਲਾਵਾ ਹੋਰ ਸਾਖੀ ਸਾਹਿਤ, ਪਰਚੀ ਸਾਹਿਤ, ਸੌ ਸਾਖੀ ਗੁਰ-ਰਤਨਾਵਲੀ (੧੭੭੩), ਸਿੰਘ ਸਾਗਰ (੧੮੨੭ ਈ.), ਗੁਰਕੀਰਤ ਪ੍ਰਕਾਸ਼ (੧੮੩੪), ਗੁਰੁ-ਪ੍ਰਣਾਲੀਆਂ, ਸ੍ਰੀ ਦਸ ਗੁਰ ਕਥਾ (੧੭੦੫), ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ (੧੮੪੩), ਪੰਥ ਪ੍ਰਕਾਸ਼/ਤਵਾਰੀਖ਼ ਗੁਰੂ ਖਾਲਸਾ (੧੮੭੮/੯੯), ਹੁਕਮਨਾਮੇ, ਵਾਰਾਂ ਅਤੇ ਗੁਰ-ਉਸਤਤਿ ਵਿਚ ਰਚਿਤ ਅਨੇਕਾਂ ਕਵੀਆਂ ਦੀਆਂ ਲਿਖਤਾਂ ਅਤੇ ਇਨ੍ਹਾਂ ਤੋਂ ਬਿਨਾਂ ਸਿੱਖ ਪੰਥ ਦੇ ਸ੍ਰੋਤ ਵਜੋਂ ਉਪਲਬਧ ਫ਼ਾਰਸੀ, ਅੰਗਰੇਜ਼ੀ ਆਦਿ ਲਿਖਤਾਂ ਵਿੱਚੋਂ ਬੇਸ਼ੁਮਾਰ ਉਦਾਹਰਣਾਂ ਪੇਸ਼ ਕਰਦੀਆਂ ਹਨ ਕਿ ਸਿੱਖ ਲਹਿਰ ਦੀ ਬੁਨਿਆਦੀ ਪ੍ਰਕਿਰਤੀ ਲੋਕ-ਮੁਕਤੀ ਸੀ ਤੇ ਇਸ ਲਹਿਰ ਨੇ ਵਧੇਰੇ ਯੋਗਦਾਨ ਗ਼ਰੀਬਾਂ, ਨਿਮਾਣਿਆਂ, ਦਲਿਤਾਂ ਆਦਿ ਦੇ ਉਥਾਨ ਵਿਚ ਪਾਇਆ, ਇਹ ਯੋਗਦਾਨ ਭਾਵੇਂ ਵਿਚਾਰਧਾਰਕ ਸੀ, ਭਾਵੇਂ ਇਤਿਹਾਸਕ ਤੇ ਭਾਵੇਂ ਸਿੱਧਾ ਜ਼ਿੰਦਗੀ-ਮੌਤ ਦਾ ਸਵਾਲ ਸੀ।

■

## ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਦੀ ਰਿਪੋਰਟ ਅਨੁਸਾਰ ਮਹੀਨਾ ਪੋਹ ਮਿਤੀ ੮-੧-੦੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ੪੮ ਪ੍ਰਾਣੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕੀਤਾ।

## ਸਰਬ-ਸਾਂਝੀਵਾਲਤਾ ਦੇ ਸਰੋਕਾਰ ਪ੍ਰਤੀ

# ਸਮਰਪਣ ਦੀ ਅਨੂਠੀ ਮਿਸਾਲ:ਸ੍ਰੀ ਗੁਰੂ ਗ੍ਰੰਥ ਸਾਹਿਬ

*-ਸੁਰਿੰਦਰ ਸਿੰਘ ਨਿਮਾਣਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਕਾਰਾਂ ਦੇ ਇਸ ਦੇਸ਼ ਰੂਪੀ ਭੂਖੰਡ 'ਤੇ ਵਿਚਰਨ ਤੋਂ ਪਹਿਲਾਂ ਮਨੁੱਖੀ ਸਾਂਝ, ਮਿਲਵਰਤਨ, ਆਪਸੀ ਪਿਆਰ-ਮੁਹੱਬਤ ਦੇ ਸਭਿਆਚਾਰ *(Culture)* ਨੂੰ ਇਥੋਂ ਦੇ ਦੇਸ਼ ਅਤੇ ਬਦੇਸ਼ੀ ਮੂਲ ਦੇ ਦੋਹਾਂ ਤਰ੍ਹਾਂ ਦੇ ਸ਼ਾਸਕਾਂ ਵੱਲੋਂ ਲੋਕਾਂ ਪਾਸੋਂ ਲੱਗਭਗ ਖੋਹ ਹੀ ਲਿਆ ਗਿਆ ਸੀ। ਲੋਕ ਪਿਆਰ ਦੀ ਬੋਲੀ ਹੀ ਭੁੱਲ ਚੁੱਕੇ ਸਨ। ਇਸ ਧਰਤੀ ਦੇ ਟੁਕੜੇ 'ਤੇ ਮਹਾਰਾਜਾ ਰਣਜੀਤ ਸਿੰਘ ਜਿਹੇ ਆਦਰਸ਼ ਰਾਜੇ ਬਹੁਤ ਹੀ ਘੱਟ ਗਿਣਤੀ 'ਚ ਹੋਏ, ਜਿਹੜੇ ਲੋਕਾਂ ਦਾ ਆਪਸੀ ਪਿਆਰ ਤੇ ਇਤਫਾਕ ਸੱਚੇ ਦਿਲੋਂ ਚਾਹੁੰਦੇ ਸਨ, ਜਿਨ੍ਹਾਂ ਦੇ ਸਮੇਂ ਲੋਕਾਂ ਨੂੰ ਸੁਖ ਦਾ ਕੁਝ ਸਾਹ ਆਇਆ ਤੇ ਲੋਕਾਂ ਨੇ ਉਸ ਸਮੇਂ ਆਪਸੀ ਭਾਈਚਾਰੇ ਨੂੰ ਮਜ਼ਬੂਤ ਕੀਤਾ। ਦਰਅਸਲ ਲੋਕਾਂ ਨੂੰ ਤਾਂ ਸਦਾ ਹੀ ਆਪਸੀ ਪਿਆਰ ਤੇ ਇਤਫਾਕ ਚਾਹੀਦਾ ਹੁੰਦਾ ਹੈ। ਲੋਕ ਤਾਂ ਰਲ਼ਮਿਲ ਕੇ ਰਹਿਣਾ ਚਾਹੁੰਦੇ ਹੁੰਦੇ ਹਨ। ਪਰ ਜੇਕਰ ਤਤਕਾਲੀ ਰਾਜਸੀ ਸਮਾਜੀ ਸਿਸਟਮ ਦੀ ਹੀ ਮੂਲ ਨੀਤੀ 'ਪਾੜੋ ਤੇ ਰਾਜ ਕਰੋ' ਦੀ ਹੋਵੇ ਤਾਂ ਲੋਕਾਂ ਕੋਲੋਂ ਸਾਂਝੀਵਾਲਤਾ ਦੀ ਭਾਵਨਾ ਨੂੰ ਦੂਰ-ਦੂਰ ਰੱਖਣ ਦੀ ਸਾਜ਼ਿਸ਼ ਰਚੀ ਜਾਂਦੀ ਹੈ ਤੇ ਆਮ ਲੋਕ ਏਨੇ ਭੋਲੇ ਹੁੰਦੇ ਹੀ ਹਨ। ਆਪਣੇ 'ਤੇ ਹੁਕਮ ਚਲਾਉਣ ਵਾਲਿਆਂ ਦੀਆਂ ਸਾਜ਼ਿਸ਼ਾਂ ਨੂੰ ਸਮਝਣਾ ਤੇ ਉਨ੍ਹਾਂ ਤੋਂ ਬਚਣਾ, ਉਨ੍ਹਾਂ ਦੇ ਵਸੋਂ ਬਾਹਰਾ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਾਕਾਰਾਂ ਨੇ ਜਦੋਂ ਅਜਿਹਾ ਹੀ ਅਣਚਾਹਿਆ ਵਰਤਾਰਾ ਵਰਤਦਾ ਡਿੱਠਾ ਤਾਂ ਉਨ੍ਹਾਂ ਨੇ ਅਕਾਲ ਪੁਰਖ ਦੇ ਸੱਚੇ ਨਾਮ ਦੇ ਡੂੰਘੇ ਅਨੁਭਵ ਦੁਆਰਾ ਲੋਕਾਂ ਨੂੰ ਪਿਆਰ ਤੇ ਸਾਂਝੀਵਾਲਤਾ ਦਾ ਕਦੋਂ ਦਾ ਭੁੱਲ ਚੁੱਕਾ ਸਬਕ ਮੁੜ ਪੜ੍ਹਾਉਣ ਦਾ ਦ੍ਰਿੜ੍ਹ ਇਰਾਦਾ ਕੀਤਾ, ਭਾਵੇਂ ਉਹ ਉੱਤਰ ਪ੍ਰਦੇਸ਼ ਵਿਚ ਵਿਚਰਨ ਵਾਲੇ ਭਗਤ ਕਬੀਰ ਜੀ ਹਨ ਜਾਂ ਪੰਜਾਬ ਦੀ ਧਰਤੀ 'ਤੇ ਵਿਚਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਰਚਨਾਕਾਰਾਂ ਦਾ ਸਰਬ-ਸਾਂਝੀਵਾਲਤਾ ਦੀ ਲਹਿਰ ਨੂੰ ਚਲਾਉਣ ਤੇ ਆਪਣੇ ਜੀਵਨ-ਕਾਲ ਵਿਚ ਹੀ ਸਿਖਰਾਂ 'ਤੇ ਪਹੁੰਚਾਉਣ ਵਿਚ ਹਿੱਸਾ, ਅਦੁੱਤੀ ਤੇ ਲਾਸਾਨੀ ਹੈ। ਇਹ ਹਿੰਦੁਸਤਾਨੀ ਲੋਕਾਂ ਦੀ ਸਦੀਆਂ ਤੋਂ ਚੱਲ ਰਹੀ ਬਦਕਿਸਮਤੀ ਵਾਲੀ ਹੋਣੀ ਨੂੰ ਬਦਲਣ ਦਾ ਸਾਹਸ ਰੱਖਣ ਵਾਲੇ ਮਹਾਨ ਮਰਦ-ਏ-ਕਾਮਲ ਹਨ। ਇਕ ਅਖੌਤੀ ਨੀਵੀਂ ਜਾਤ (ਜੁਲਾਹਾ) ਨਾਲ

** ਸਹਾਇਕ ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸੰਬੰਧਿਤ ਹੈ ਤੇ ਦੂਸਰਾ ਅਖੌਤੀ ਉੱਚੀ ਕੁਲ (ਬੇਦੀ) ਨਾਲ ਸੰਬੰਧਿਤ। ਦੋਹਾਂ ਨੇ ਪਹਿਲੀ ਵਾਰ ਸਦੀਆਂ ਤੋਂ ਸਮਾਜਿਕ ਤੇ ਸਭਿਆਚਾਰਕ ਲੋਕ-ਜੀਵਨ ਵਿਚ ਪ੍ਰਚੱਲਤ ਤੇ ਪ੍ਰਵਾਨਿਤ ਜਾਤ-ਪਾਤੀ ਪ੍ਰਣਾਲੀ ਦੀ ਅਰਥਹੀਣਤਾ ਨੂੰ ਨਾ ਕੇਵਲ ਖੰਡਨ ਹੀ ਕੀਤਾ, ਸਗੋਂ ਆਪਣੀ ਅਤਿਅੰਤ ਸ਼ਕਤੀਸ਼ਾਲੀ ਵਿਚਾਰਧਾਰਾ ਤੇ ਦਲੀਲ ਦੇ ਹਥਿਆਰ ਨਾਲ ਇਸ ਦਾ ਸਿਰ ਫੇਹ ਦੇਣ ਦੀ ਜੁਰਅੱਤ ਵੀ ਕੀਤੀ। ਭਗਤ ਕਬੀਰ ਜੀ ਬ੍ਰਾਹਮਣ ਦੀ ਜਾਤ-ਪਾਤੀ ਆਧਾਰ 'ਤੇ ਆਪੇ ਬਣਾਈ ਸਰਬ-ਉੱਚਤਾ ਨੂੰ ਵੰਗਾਰਦੇ ਹੋਏ ਫ਼ਰਮਾਉਂਦੇ ਹਨ:

*ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥ ਬਾਮਨ ਕਹਿ ਕਹਿ ਜਨਮੁ ਮਤ ਖੋਏ॥*
*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥*

*(ਪੰਨਾ ੩੨੪)*

ਭਗਤ ਜੀ ਦੀ ਉਸ ਸਮੇਂ ਦੇ ਪ੍ਰਸੰਗ ਨੂੰ ਵਿਚਾਰਿਆਂ ਐਸੀ ਦਲੇਰੀ ਭਰੀ ਜੁਰਅੱਤ ਦੀ ਭਰਪੂਰ ਦਾਦ ਦੇਣੀ ਪੈਂਦੀ ਹੈ। ਇਹ ਉਹ ਯੁੱਗ ਹੈ ਜਿਸ 'ਚ ਬ੍ਰਾਹਮਣ ਦੀ ਸਰਬ-ਉੱਚਤਾ ਨੂੰ ਸਮੁੱਚਾ ਸਮਾਜ ਪੂਰੀ ਤਰ੍ਹਾਂ ਸਿਰ ਝੁਕਾ ਕੇ ਪ੍ਰਵਾਨ ਕਰਦਾ ਹੈ। ਸਮੇਂ ਦੀ ਸਲਤਨਤ ਬ੍ਰਾਹਮਣ ਦੀ ਸਮਾਜ 'ਚ ਸਰਬ-ਉੱਚਤਾ ਨੂੰ ਇਸ ਕਰਕੇ ਬਰਕਰਾਰ ਰੱਖਣਾ ਚਾਹੁੰਦੀ ਸੀ ਕਿ ਇਹ ਮਨੂੰ ਸਿਮ੍ਰਤੀ ਜਿਹੇ ਗ੍ਰੰਥਾਂ ਦੁਆਰਾ ਲੋਕਾਂ ਨੂੰ ਵੰਡ ਰਹੀ ਸੀ, ਉਨ੍ਹਾਂ ਦੀ ਏਕਤਾ ਤੇ ਆਪਸੀ ਭਾਈਚਾਰੇ ਨੂੰ ਤਾਰ-ਤਾਰ ਕਰ ਰਹੀ ਸੀ। ਭਾਵ ਸਮੇਂ ਦੀ ਸਲਤਨਤ ਦੀਆਂ ਹੀ ਨੀਹਾਂ ਪੱਕੀਆਂ ਕਰਨ 'ਚ ਹਿੱਸਾ ਪਾ ਰਹੀ ਸੀ। ਇਹ ਗੱਲ ਵੀ ਯਾਦ ਰੱਖਣਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਤੇ ਉਹਦੀ ਫੌਜ ਨੂੰ ਵੀ 'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ' ਫ਼ਰਮਾਇਆ ਹੋਇਆ ਹੈ ਤੇ ਬਾਬਰ ਦੇ ਰਾਜ-ਪ੍ਰਬੰਧ ਦੀ ਸਥਾਪਨਾ ਤੋਂ ਪਹਿਲਾਂ ਦੀ ਲੋਧੀ ਸਲਤਨਤ ਦੇ ਰਾਜਿਆਂ ਤੇ ਉਨ੍ਹਾਂ ਦੇ ਅਹਿਲਕਾਰਾਂ ਸੰਬੰਧੀ ਵੀ ਗੁਰੂ-ਬਾਬੇ ਦੀ ਟਿੱਪਣੀ ਵਿਚਾਰਨ ਦੇ ਕਾਬਲ ਹੈ ਕਿ-

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*

*(ਪੰਨਾ ੧੨੮੮)*

ਅੱਜ ਵੀ ਭਾਈਚਾਰਕ ਏਕਤਾ ਅਤੇ ਸਰਬ-ਸਾਂਝੀਵਾਲਤਾ ਨੂੰ ਸਾਡੇ ਸੁਆਰਥੀ ਹਾਕਮਾਂ ਨੇ ਆਪਣੀਆਂ ਸ਼ਾਤਰ ਚਾਲਾਂ ਦੇ ਬੱਦਲਾਂ ਹੇਠ ਢੱਕਿਆ ਹੋਇਆ ਹੈ। ਸਰਬ-ਸਾਂਝੀਵਾਲਤਾ ਦਰਅਸਲ ਪਹਿਲਾਂ ਦੇ ਦੇਸ਼ੀ ਜਾਂ ਬਦੇਸ਼ੀ ਸ਼ਾਸਕਾਂ ਨੂੰ ਵੀ ਚੁੱਭਦੀ ਸੀ ਤੇ ਅਜੋਕੇ ਅਖੌਤੀ ਲੋਕਤੰਤਰੀ ਯੁੱਗ ਦੇ ਸ਼ਾਸਕਾਂ ਨੂੰ ਵੀ ਚੁੱਭਦੀ ਹੀ ਹੈ। ਉੱਪਰੋਂ ਭਾਵੇਂ ਉਹ ਕਿੰਨੀਆਂ ਝੂਠੇ ਦਿਖਾਵੇ ਵਾਲੇ ਪਿਆਰ ਭਰੀਆਂ ਮੋਮੋਠੱਗਣੀਆਂ ਕਰਦੇ ਹੋਣ। ਦਰਅਸਲ ਸਰਬ-ਸਾਂਝੀਵਾਲਤਾ ਸਰਬ-ਸਾਧਾਰਨ ਲੋਕਾਂ ਦੀ ਆਪਣੀ

ਲੋੜ ਹੈ ਤੇ ਇਸ ਲੋੜ ਦਾ ਉਨ੍ਹਾਂ ਨੇ ਖੁਦ ਹੀ ਅਹਿਸਾਸ ਕਰਨਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਾਕਾਰਾਂ ਨੇ ਹੀ ਪਹਿਲੀ ਵਾਰ ਲੋਕਾਂ ਨੂੰ ਹਲੂਣਾ ਦੇ ਕੇ ਜਗਾਉਣ ਦੀ ਪਹਿਲ ਕੀਤੀ ਕਿ ਭੋਲੇ ਲੋਕੋ! ਤੁਸੀਂ ਇਕ ਦੂਜੇ ਤੋਂ ਦੂਰੀਆਂ ਕਾਹਨੂੰ ਬਣਾ ਰੱਖੀਆਂ ਹਨ? ਤੁਸੀਂ ਮਜ਼੍ਹਬ, ਵਰਨ, ਨਸਲ, ਜਾਤ-ਪਾਤ, ਦੇਸ਼ਾਂ ਅਤੇ ਪ੍ਰਾਂਤਾਂ ਆਦਿ ਦੀਆਂ ਹੱਦਬੰਦੀਆਂ 'ਚ ਕਿਉਂ ਬੱਝਦੇ ਹੋ? ਕੀ ਤੁਹਾਨੂੰ ਗਿਆਨ ਨਹੀਂ ਕਿ ਤੁਸੀਂ ਇੱਕੋ ਰੱਬ ਦੀ ਰਚਨਾ ਹੋ? ਸਰਬ-ਸਾਂਝੀਵਾਲਤਾ ਦੇ ਇਸ ਮੁੱਦੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਨ ਤੇ ਅਨੁਭਵੀ ਰਚਨਾਕਾਰਾਂ ਨੇ ਲੋਕਾਂ ਨੂੰ ਅਪਣਾਉਣ ਹਿਤ ਜਿੱਥੇ ਪਹਿਲਕਦਮੀ ਕੀਤੀ ਉਥੇ ਹੀ ਆਪਣੀ ਪ੍ਰਭੂ-ਬਖਸ਼ੀ ਸਮਰੱਥਾ ਤੇ ਵਾਹ ਲਾਉਣ 'ਚ ਕੋਈ ਕਸਰ ਵੀ ਬਾਕੀ ਨਹੀਂ ਛੱਡੀ ਜਾਪਦੀ। ਉਦਾਹਰਣ ਵਜੋਂ ਕੁਝ ਕੁ ਰਚਨਾਕਾਰਾਂ ਦੀਆਂ ਕੁਝ ਪ੍ਰਤੀਨਿਧ ਪਾਵਨ-ਤੁਕਾਂ ਇਸ ਪ੍ਰਥਾਏ ਵਿਚਾਰੀਏ!

ਸ਼ਕਰਗੰਜ ਸ਼ੇਖ ਫਰੀਦ ਜੀ ਫ਼ਰਮਾਨ ਕਰਦੇ ਹਨ ਕਿ ਉਹ ਰੱਬ ਸੱਚਾ ਸਾਰਿਆਂ ਦੇ ਹਿਰਦੇ ਵਿਚ ਆਪਣਾ ਅਨੂਪਮ ਵਾਸ ਕਰ ਰਿਹਾ ਹੈ, ਇਸ ਲਈ ਸਾਰੇ ਹਿਰਦੇ ਹੀ ਕੀਮਤੀ ਹਨ ਭਾਵ ਸਾਰੇ ਇਨਸਾਨ ਹੀ ਵਡਮੁੱਲੇ ਹਨ। ਇਸ ਲਈ ਹੇ ਮਨੁੱਖ! ਤੂੰ ਕਿਸੇ ਨੂੰ ਵੀ ਫਿੱਕਾ ਅਥਵਾ ਨਫ਼ਰਤ ਜਾਂ ਘ੍ਰਿਣਾ ਭਰਿਆ ਬੋਲ ਨਾ ਬੋਲ, ਤੂੰ ਕਿਸੇ ਵੀ ਹਿਰਦੇ ਨੂੰ ਠੋਕਰ ਨਾ ਮਾਰ!

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥* *(ਪੰਨਾ ੧੩੮੪)*

ਭਗਤ ਕਬੀਰ ਜੀ ਦਾ ਪਾਵਨ ਬਚਨ ਹੈ ਕਿ ਸਭ ਲੋਕਾਈ ਉਸ ਇੱਕੋ ਅੱਲ੍ਹਾ ਨੂਰ ਦੀ ਰਚਨਾ ਹੈ। ਆਪ ਨੇ ਉੱਚੇ ਤੇ ਸਪਸ਼ਟ ਸੁਰ 'ਚ ਐਲਾਨਿਆ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥*

*(ਪੰਨਾ ੧੩੪੯)*

ਸ੍ਰੀ ਗੁਰੂ ਨਾਨਕ ਦੇਵ ਜੀ ਸਾਰੇ ਜੀਵਾਂ ਵਿਚ ਉਸ ਅਕਾਲ ਪੁਰਖ ਦੀ ਜੀਵਨ-ਰੌਅ ਨੂੰ ਜੋਤ ਅਤੇ ਚਾਨਣ ਦੇ ਬਿੰਬਾਂ ਦੁਆਰਾ ਖ਼ੂਬਸੂਰਤ ਅੰਦਾਜ਼ 'ਚ ਮਹਿਸੂਸ ਕਰਵਾਉਂਦੇ ਹੋਏ ਫ਼ਰਮਾਨ ਕਰਦੇ ਹਨ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*

*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੬੬੩)*

ਵੱਖ-ਵੱਖ ਰੰਗਾਂ, ਨਸਲਾਂ, ਜਾਤਾਂ ਤੇ ਜਿਣਸਾਂ ਸੰਬੰਧੀ ਗੁਰੂ ਜੀ ਦੇ ਨਿਰਮਲ ਬਚਨ ਹਨ:

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥*

*ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥* *(ਪੰਨਾ ੬)*

ਗੁਰੂ ਜੀ ਸਪਸ਼ਟ ਰੂਪ 'ਚ ਜਾਤ-ਪ੍ਰਣਾਲੀ ਨੂੰ ਨਕਾਰਦੇ ਹਨ ਜਿਵੇਂ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*

ਸਮਾਜ ਜਿਨ੍ਹਾਂ ਨੂੰ ਨੀਵੇਂ ਕਹਿ ਕੇ ਦੁਰਕਾਰਦਾ ਸੀ, ਗੁਰੂ ਜੀ ਆਪਣੇ ਆਪ ਨੂੰ ਉਨ੍ਹਾਂ ਦਾ ਸਾਥੀ ਐਲਾਨ ਕਰਦੇ ਹਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*

*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

'ਮਾਝ ਕੀ ਵਾਰ 'ਚ ਆਪ ਜੀ ਫ਼ਰਮਾਉਂਦੇ ਹਨ :

*ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥*

*ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥* *(ਪੰਨਾ ੧੩੮)*

ਹਿੰਦੁਸਤਾਨੀ ਲੋਕਾਂ ਦੇ ਮਨਾਂ ਅੰਦਰ ਘਰ ਕਰ ਚੁੱਕੇ ਜਨਮ ਨਾਲ ਜੁੜੀ ਜਾਤ ਦੇ ਸੰਸਕਾਰ ਨੂੰ ਜੜ੍ਹੋਂ ਉਖਾੜਨ ਹਿਤ ਗੁਰੂ ਜੀ ਫ਼ਰਮਾਨ ਕਰਦੇ ਹਨ:

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*

*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* *(ਪੰਨਾ ੧੩੩੦)*

ਸ੍ਰੀ ਗੁਰੂ ਅਮਰਦਾਸ ਜੀ ਸਾਰੀ ਦੁਨੀਆਂ ਨੂੰ ਬਗੀਚਾ ਤੇ ਪ੍ਰਭੂ ਨੂੰ ਮਾਲੀ ਦੇ ਰੂਪ 'ਚ ਬਿਆਨਦੇ ਹੋਏ ਸਰਬ-ਸਾਂਝੀਵਾਲਤਾ ਦੀ ਸੁਰ ਬੁਲੰਦ ਕਰਦੇ ਪ੍ਰਤੀਤ ਹੁੰਦੇ ਹਨ, ਜਿਵੇਂ:

*ਇਹ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥*

*ਸਦਾ ਸਮਾਲੇ ਕੋ ਨਾਹੀ ਖਾਲੀ॥* *(ਪੰਨਾ ੧੧੮)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਫ਼ਰਮਾਨ ਕਰਦੇ ਹਨ ਕਿ ਹੇ ਪ੍ਰਭੂ! ਤੇਰਾ ਕੋਈ ਰੂਪ ਨਹੀਂ ਨਾ ਹੀ ਕੋਈ ਰੇਖ ਹੈ, ਤੂੰ ਸਭ ਜਾਤਾਂ ਵਰਨਾਂ ਤੋਂ ਬਾਹਰਾ ਹੈਂ, ਤੂੰ ਤੇ ਜ਼ਾਹਰ ਹੀ ਵਰਤਦਾ ਹੈਂ, ਇਹ ਮਨੁੱਖ ਦਾ ਹੀ ਅਲਪ ਗਿਆਨ ਹੈ ਕਿ ਉਹ ਤੈਨੂੰ ਵਰਤਦਾ ਨਹੀਂ ਦੇਖ ਸਕਦਾ, ਜਿਵੇਂ:

*ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥*

*ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥* *(ਪੰਨਾ ੧੦੯੬)*

ਆਪ ਜੀ ਅਨੁਸਾਰ ਉਹ ਪ੍ਰਭੂ ਆਪ ਹੀ ਸੂਤ (ਧਾਗਾ) ਹੈ ਤੇ ਆਪ ਹੀ ਕਈ

ਤਰ੍ਹਾਂ ਦੀਆਂ ਮਣੀਆਂ 'ਚ ਆਪਣੀ ਹੋਂਦ ਰੱਖ ਰਿਹਾ ਹੈ, ਆਪਣੀ ਸ਼ਕਤੀ ਨਾਲ ਉਸ ਨੇ ਸਾਰੇ ਜੱਗ ਨੂੰ ਪਰੋ ਕੇ ਰੱਖਿਆ ਹੋਇਆ ਹੈ, ਜਿਵੇਂ :

*ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥ (ਪੰਨਾ ੬੦੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮਨਮੋਹਕ ਤੇ ਰਸੀਲੇ ਅੰਦਾਜ਼ 'ਚ ਰੂਹਾਨੀਅਤ ਤੇ ਇਨਸਾਨੀਅਤ ਦਾ ਵਿਸਮਾਦੀ ਸੁਮੇਲ ਕਰਦੇ ਹੋਏ ਉਸ ਅਕਾਲ ਪੁਰਖ ਤੇ ਉਸ ਦੀ ਸਮੁੱਚੀ ਰਚਨਾ ਸਮੇਤ ਮਨੁੱਖਤਾ/ਲੋਕਾਈ ਦੀ ਸਾਂਝ ਦੀ ਪਛਾਣ ਕਰਵਾਉਣ 'ਤੇ ਵਿਸ਼ੇਸ਼ ਜ਼ੋਰ ਦੇਂਦੇ ਸਾਡੇ ਦ੍ਰਿਸ਼ਟੀਗੋਚਰ ਹੁੰਦੇ ਹਨ। ਆਪ ਦੇ ਮਨੋਹਰ ਸ਼ਬਦਾਂ ਵਿਚ ਹਰ ਥਾਂ ਵਰਤਾਰਾ ਹੀ ਉਸ ਪ੍ਰਭੂ ਦਾ ਹੈ। ਸਭ ਅੱਖਾਂ ਉਸ ਪ੍ਰਭੂ ਦੀਆਂ ਹਨ, ਵੇਖਣ ਵਾਲਾ ਹੈ ਹੀ ਉਹੀ, ਜਿਵੇਂ:

*ਸਰਬ ਭੂਤ ਆਪਿ ਵਰਤਾਰਾ॥*
*ਸਰਬ ਨੈਨ ਆਪਿ ਪੇਖਨਹਾਰਾ॥ (ਪੰਨਾ ੨੯੪)*

ਬਨਸਪਤੀ 'ਚ ਲੱਕੜ ਵਾਂਗ, ਦੁੱਧ ਵਿਚ ਵਿਦਮਾਨ ਘਿਉ ਵਾਂਗ ਊਚ ਕੀ ਤੇ ਨੀਚ ਕੀ ਸਭ 'ਚ ਉਹ ਪਿਆਰਾ ਆਪ ਹੀ ਵੱਸ ਰਿਹਾ ਹੈ, ਜਿਵੇਂ:

*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ (ਪੰਨਾ ੬੧੭)*

ਚਹੁੰ-ਕੁੰਟਾਂ 'ਚ ਤੇ ਦਸਾਂ ਦਿਸ਼ਾਵਾਂ 'ਚ ਉਹੀ ਸਮਾਇਆ ਹੋਇਆ ਹੈ। ਉਸ ਤੋਂ ਵੱਖਰਾ ਕੋਈ ਹੈ ਹੀ ਨਹੀਂ:

*ਚਾਰਿ ਕੁੰਟ ਦਹ ਦਿਸੇ ਸਮਾਹਿ॥ ਤਿਸ ਤੇ ਭਿੰਨ ਨਹੀ ਕੋ ਠਾਉ॥ (ਪੰਨਾ ੨੯੪)*

ਉਸ ਮਾਲਕ ਦੀ ਜੋਤ ਦਾ ਪਾਸਾਰਾ ਸਭਨਾਂ 'ਚ ਹੈ:

*ਸਰਬ ਜੋਤਿ ਮਹਿ ਜਾ ਕੀ ਜੋਤਿ॥*
*ਧਾਰਿ ਰਹਿਓ ਸੁਆਮੀ ਓਤਿ ਪੋਤਿ॥ (ਪੰਨਾ ੨੯੪)*

ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਾਕਾਰ ਵੀ ਹਨ ਤੇ ਇਸ ਦੇ ਅਨੂਠੇ ਸੰਪਾਦਕ ਵੀ। ਆਪ ਨੇ ਹੀ ਇਸ ਅਦੁੱਤੀ ਗ੍ਰੰਥ ਦੀ ਆਦਰਸ਼ ਸੰਪਾਦਨਾ ਦਾ ਕਾਰਜ ਆਪਣੀ ਸਰਬ-ਸਾਂਝੀ ਗੁਰਮਤਿ ਵਿਚਾਰਧਾਰਾ ਦੀ ਕਸਵੱਟੀ ਨੂੰ ਸਨਮੁਖ ਰੱਖਦਿਆਂ ਸੰਪੂਰਨ ਕੀਤਾ ਤੇ ਇਸ ਨੂੰ ਸਮੁੱਚੀ ਮਾਨਵਤਾ ਦੀ ਰੂਹਾਨੀ ਅਗਵਾਈ ਤੇ ਇਨਸਾਨੀ ਪਿਆਰ ਦੀ ਭਾਵਨਾ ਨੂੰ ਸਦ-ਜੀਵੰਤ ਰੱਖਣ ਹਿਤ ਇਸ ਦਾ ਪਹਿਲਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 'ਚ ਕਰਵਾਇਆ।

ਗੁਰੂ ਸਾਹਿਬ ਨੇ ਇਸ ਅਦੁੱਤੀ ਗ੍ਰੰਥ 'ਚ ਗੁਰੂ ਸਾਹਿਬਾਨ ਅਤੇ ਗੁਰਸਿੱਖ ਨਿਕਟਵਰਤੀਆਂ ਦੀ ਬਾਣੀ ਦੇ ਨਾਲ-ਨਾਲ ਸਮੁੱਚੇ ਦੇਸ਼-ਭਰ 'ਚੋਂ ਜਿੱਥੋਂ ਵੀ ਸਰਬ-ਸਾਂਝੀਵਾਲਤਾ ਅਤੇ ਗੁਰਮਤਿ ਵਿਚਾਰਧਾਰਾ ਨਾਲ ਮੇਲ ਖਾਂਦੀ ਬਾਣੀ ਮਿਲ ਸਕੀ ਉਸ

ਨੂੰ ਰਚਨਾਕਾਰ ਦੇ ਮਜ਼੍ਹਬ, ਅਖੌਤੀ ਉੱਚੀ ਜਾਂ ਨੀਵੀਂ ਜਾਤ, ਇਲਾਕੇ, ਅਖੌਤੀ ਚੰਗੇ ਜਾਂ ਮੰਦੇ ਕਿੱਤੇ ਨਾਲ ਸੰਬੰਧ ਨੂੰ ਮੂਲੋਂ ਹੀ ਅਣਡਿੱਠ ਕਰ ਕੇ ਦਰਜ ਕਰਨ ਦੀ ਕਮਾਲ ਦੀ ਜੁਰਅੱਤ ਦਿਖਾਈ। ਉਦਾਹਰਣ ਦੇ ਤੌਰ 'ਤੇ ਇਸ ਵਿਚ ਸ਼ੇਖ ਫਰੀਦ ਜੀ ਅਤੇ ਭਗਤ ਭੀਖਣ ਜੀ ਜੈਸੇ ਸੂਫ਼ੀ (ਮੁਸਲਮਾਨ) ਫਕੀਰਾਂ ਦੀ ਪਾਵਨ ਬਾਣੀ ਨੂੰ ਪੂਰੇ ਮਾਣ-ਸਨਮਾਨ ਸਹਿਤ ਦਰਜ ਕੀਤਾ ਗਿਆ ਮਿਲਦਾ ਹੈ। ਭਗਤ ਸਾਹਿਬਾਨ 'ਚੋਂ ਭਗਤ ਕਬੀਰ ਜੀ ਦੀ ਬਾਣੀ ਸਭ ਤੋਂ ਵੱਧ ਹੈ। ਇਸ ਬਾਣੀ ਦਾ ਜਾਤ-ਪਾਤ ਵਿਰੋਧੀ ਤੇ ਵਰਨ-ਵਿਵਸਥਾ ਵਿਰੋਧੀ ਸਰੋਕਾਰ ਵਿਸ਼ੇਸ਼ ਧਿਆਨ ਖਿੱਚਣ ਵਾਲਾ ਹੈ, ਜਿਸ ਦੇ ਕੁਝ ਕੁ ਨਮੂਨੇ ਅਸੀਂ ਪਿੱਛੇ ਵਿਚਾਰ ਆਏ ਹਾਂ। ਪਰ ਇਸ ਪੱਖੋਂ ਇਹ ਸਮੁੱਚੀ ਬਾਣੀ ਹੀ ਡੂੰਘੇ ਤੇ ਵਿਆਪਕ ਅਧਿਐਨ ਦੀ ਮੰਗ ਕਰਦੀ ਹੈ। ਇਉਂ ਹੀ ਭਗਤ ਰਵਿਦਾਸ ਜੀ ਅਤੇ ਭਗਤ ਨਾਮਦੇਵ ਜੀ ਦੀ ਕਾਫ਼ੀ ਵੱਡੇ ਆਕਾਰ ਵਿਚ ਬਾਣੀ ਇਸ ਗ੍ਰੰਥ 'ਚ ਦਰਜ ਹੋਈ ਮਿਲਦੀ ਹੈ। ਭਗਤ ਸੈਣ ਜੀ ਅਤੇ ਭਗਤ ਧੰਨਾ ਜੀ ਸਮੇਤ ਇਨ੍ਹਾਂ ਭਗਤ ਸਾਹਿਬਾਨ ਦੀ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੂੰ ਸਮਰਪਿਤ ਬਾਣੀ ਇਸ ਕਰਕੇ ਖਾਸ ਅਧਿਐਨ ਦੀ ਮੰਗ ਕਰਦੀ ਹੈ ਕਿਉਂਕਿ ਇਹ ਉਹ ਭਗਤ ਸਾਹਿਬਾਨ ਹਨ ਜਿਨ੍ਹਾਂ ਨੇ ਖੁਦ ਜਾਤ-ਪਾਤੀ ਵਿਤਕਰਿਆਂ ਨੂੰ ਵਕਤ ਦੇ ਬਿਪਰਵਾਦੀ ਨਿਜ਼ਾਮ 'ਚ ਵਿਚਰਦਿਆਂ ਹੰਢਾਇਆ ਹੋਇਆ ਸੀ, ਜਿਨ੍ਹਾਂ ਨੂੰ ਤਤਕਾਲੀ ਰਾਜਿਆਂ ਅਤੇ ਬ੍ਰਾਹਮਣਾਂ ਦੀ ਘ੍ਰਿਣਾ ਅਤੇ ਕ੍ਰੋਧ ਦਾ ਵੀ ਨਿਸ਼ਾਨਾ ਬਣਨਾ ਪਿਆ ਸੀ ਪਰ ਉਨ੍ਹਾਂ ਨੇ ਆਪਣੇ ਸਰਬ-ਸਾਂਝੀਵਾਲਤਾ ਦੇ ਮਿਸ਼ਨ ਨੂੰ ਹਰ ਹਾਲਤ 'ਚ ਬਰਕਰਾਰ ਤੇ ਚੱਲਦਾ ਰੱਖਿਆ ਸੀ। ਵਿਰੋਧੀ ਹਾਲਤਾਂ 'ਚ ਕੀਤੇ ਗਏ ਕਾਰਜ ਨੂੰ ਨਿਸਚੇ ਹੀ ਵੱਧ ਮਹੱਤਵਪੂਰਨ ਮੰਨਿਆ ਜਾਣਾ ਚਾਹੀਦਾ ਹੈ। ਪਰ ਦੂਜੇ ਪਾਸੇ ਜਿਹੜੇ ਭਗਤ ਸਾਹਿਬਾਨ ਦਾ ਪਰਿਵਾਰਕ ਪਿਛੋਕੜ ਅਖੌਤੀ ਉੱਚੀ ਕੁਲ ਜਾਤੀ ਜਾਂ ਵਰਨ ਨਾਲ ਜੁੜਦਾ ਹੈ, ਉਨ੍ਹਾਂ ਦੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੂੰ ਵੀ ਸਿਰ ਝੁਕਾਉਣਾ ਬਣਦਾ ਹੈ। ਉਨ੍ਹਾਂ ਦਾ ਅਲੱਗ ਤਰ੍ਹਾਂ ਦਾ ਮਹੱਤਵ ਹੈ। ਜਾਤ-ਪਾਤੀ ਚੱਕਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਰਚਨਾਕਾਰ ਨੇ ਆਪਣੇ-ਆਪਣੇ ਢੰਗ ਤੇ ਲਹਿਜ਼ੇ ਵਿਚ ਰੱਦ ਕੀਤਾ ਹੀ ਹੈ।

ਭਗਤ ਨਾਮਦੇਵ ਜੀ ਦੀ ਵਿਅਕਤੀਗਤ ਕਰੁਣ-ਕਥਾ ਸਮੁੱਚੇ ਤਤਕਾਲੀ ਬਿਪਰਵਾਦੀ ਨਿਜ਼ਾਮ ਦੀ ਕਰੂਰਤਾ ਦਾ ਅਹਿਸਾਸ ਕਰਵਾਉਂਦੀ ਜਾਪਦੀ ਹੈ ਜਿਸ ਅਨੁਸਾਰ ਬ੍ਰਾਹਮਣ/ਪੁਜਾਰੀ ਵਰਗ ਉਨ੍ਹਾਂ ਨੂੰ ਮੰਦਰਾਂ 'ਚ ਦਾਖਲ ਹੋਣੋਂ ਰੋਕਦਾ ਸੀ। ਮੰਦਰ 'ਚੋਂ ਧੱਕੇ ਮਾਰ ਕੇ ਕੱਢੇ ਜਾਣ 'ਤੇ ਭਗਤ ਨਾਮਦੇਵ ਜੀ ਆਪਣੇ ਪ੍ਰਭੂ-ਭਗਤੀ ਉੱਪਰ ਹੱਕ ਨੂੰ ਕਾਇਮ ਰੱਖਦੇ ਹੋਏ ਬਚਨ ਕਰਦੇ ਹਨ:

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥ ਤੂ ਨ ਬਿਸਾਰੇ ਰਾਮਈਆ॥*

*(ਪੰਨਾ ੧੨੯੨)*

ਪ੍ਰਭੂ-ਪਿਤਾ ਨੂੰ ਮੁਖਾਤਬ ਹੁੰਦਿਆਂ ਜਾਤ-ਅਭਿਮਾਨੀਆਂ ਵੱਲੋਂ ਧੱਕੇ ਪੈਣ ਦੀ

ਆਪਣੀ ਕਰੁਣ-ਕਥਾ ਭਗਤ ਨਾਮਦੇਵ ਜੀ ਦੇ ਸ਼ਬਦਾਂ 'ਚ ਇਉਂ ਹੈ:

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥* *(ਪੰਨਾ ੧੨੯੨)*

ਪੰਡਤ ਵਿਰੁੱਧ ਪ੍ਰਭੂ ਅੱਗੇ ਸ਼ਿਕਾਇਤ ਦਾ ਨਮੂਨਾ ਹੈ:

*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥ (ਪੰਨਾ ੧੨੯੨)*

ਇਹ ਗੱਲ ਵੀ ਉਚੇਚੇ ਤੌਰ 'ਤੇ ਦੇਖਣ ਵਿਚਾਰਨ ਵਾਲੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਿੱਤਿਆਂ ਪੱਖੋਂ ਵੀ ਆਪਣੇ ਰਚਨਕਾਰਾਂ ਦੀ ਅਤਿਅੰਤ ਵਿਸਮਾਦੀ ਭਿੰਨਤਾ ਸਾਡੇ ਦ੍ਰਿਸ਼ਟੀਗੋਚਰ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਚਨਕਾਰਾਂ 'ਚੋਂ ਸਾਨੂੰ ਖੇਤੀਬਾੜੀ ਕਰਨ ਵਾਲੇ, ਖੱਡੀ 'ਤੇ ਕੱਪੜਾ ਬੁਣਨ ਵਾਲੇ, ਕੱਪੜਾ ਰੰਗਣ ਵਾਲੇ, ਢੋਰ/ਮਰੇ ਹੋਏ ਪਸ਼ੂ ਢੋਣ ਤੇ ਜੁੱਤੀਆਂ ਗੰਢਣ ਵਾਲੇ, ਨਾਈ ਦਾ ਕਿੱਤਾ ਕਰਦੇ ਰਹੇ ਤੇ ਜਾਨਵਰਾਂ ਦਾ ਮਾਸ ਵੇਚ ਕੇ ਗੁਜ਼ਰਾਨ ਤੋਰਨ ਵਾਲੇ ਉਸ ਸਮੇਂ ਦੇ ਸਮਾਜ 'ਚ ਅਤਿਅੰਤ ਨੀਚ ਤੇ ਹੇਚ ਭਾਵ ਘ੍ਰਿਣਤ ਸਮਝੇ ਜਾਂਦੇ ਕੰਮ ਕਰਨ ਵਾਲੇ ਰਚਨਾਕਾਰ ਮਿਲਦੇ ਹਨ ਕਿਉਂ ਜੋ ਇਸ ਦੇ ਰਚਨਾਕਾਰ ਸਾਨੂੰ ਇਹ ਦ੍ਰਿੜ੍ਹ ਕਰਾਉਣਾ ਲੋਚਦੇ ਹਨ ਕਿ ਕਿੱਤਾ ਕੋਈ ਵੀ ਅਪਵਿੱਤਰ ਨਹੀਂ ਹੁੰਦਾ, ਅਪਵਿੱਤਰਤਾ ਦਾ ਸੰਬੰਧ ਤਾਂ ਦੂਜਿਆਂ ਦਾ ਲਹੂ ਚੂਸ ਕੇ, ਦੂਜਿਆਂ ਦਾ ਹੱਕ ਮਾਰ ਕੇ, ਦੂਜਿਆਂ ਦੀ ਕਿਰਤ-ਕਮਾਈ ਉੱਪਰ ਨਜ਼ਾਇਜ਼ ਕਬਜ਼ਾ ਕਰਨ ਨਾਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਬਚਨ ਇਸ ਪ੍ਰਥਾਏ ਗੌਲਣਯੋਗ ਹੈ:

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*
*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥*
*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥* *(ਪੰਨਾ ੧੪੦)*

ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦਾ ਇੱਕੋ ਹੀ ਜੀਵਨ-ਉਦੇਸ਼ ਤੇ ਮਿਸ਼ਨ ਹੈ। ਉਨ੍ਹਾਂ ਅੰਦਰ ਪੂਰਨ ਇਕਮਿਕਤਾ, ਇਕਸੁਰਤਾ ਤੇ ਵਿਚਾਰਧਾਰਕ ਏਕਤਾ ਵਿਦਮਾਨ ਹੈ- ਨਾ ਕੇਵਲ ਸਾਂਝੀਵਾਲਤਾ ਦੇ ਹੀ ਮੁੱਦੇ 'ਤੇ ਸਗੋਂ ਹਰੇਕ ਮੁੱਦੇ 'ਤੇ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਭਗਤ ਸਾਹਿਬਾਨ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਕਰਨਾ ਇਸ ਤੱਥ ਦਾ ਲਖਾਇਕ ਹੈ। ਬੇਨਤੀ ਹੈ ਕਿ ਸਾਨੂੰ ਇਸ ਸੰਬੰਧ 'ਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ 'ਚੋਂ ਵਿਚਾਰਧਾਰਕ ਵੱਖਰਤਾਵਾਂ ਲੱਭਣ ਦੀ ਚੇਸ਼ਟਾ ਨਹੀਂ ਕਰਨੀ ਚਾਹੀਦੀ। ਦੂਜੇ ਪਾਸੇ ਭਗਤ ਸਾਹਿਬਾਨ ਦੇ ਨਾਂ 'ਤੇ ਦੇਸ਼ 'ਚ ਵੱਸਦੇ ਤੇ ਵਿਚਰਦੇ ਵੱਖ-ਵੱਖ ਸੰਪ੍ਰਦਾਵਾਂ ਨਾਲ ਸੰਬੰਧਤ ਆਮ ਲੋਕਾਂ ਨੂੰ ਵੀ ਸਨਿਮਰ ਸੁਝਾਅ ਹੈ ਕਿ ਉਹ ਵੀ ਸਰਬ-ਸਾਂਝੀਵਾਲਤਾ ਦਾ ਹੀ ਖਿਆਲ ਰੱਖਣ ਤੇ ਅਲੱਗ ਸੰਪ੍ਰਦਾਇਕ ਸੰਸਥਾਵਾਂ ਖੜ੍ਹੀਆਂ ਕਰਨ ਤੋਂ ਗੁਰੇਜ਼ ਕਰਨ ਕਿਉਂ ਜੋ ਅਲੱਗ-ਥਲੱਗ ਹੋਣ 'ਤੇ ਮਨੁੱਖੀ ਏਕਤਾ ਨੂੰ ਵੱਡੀ ਪਛਾੜ ਲੱਗਦੀ ਹੈ ਤੇ ਸਰਬ-ਸਾਂਝੀਵਾਲਤਾ

ਦੀ ਭਾਵਨਾ ਪਿੱਛੇ ਪੈਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਨੂੰ ਜੋੜਨ ਵਾਲੀ ਅਨੂਠੀ ਹਸਤੀ ਹਨ। ਜ਼ਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭਗਤ ਸਾਹਿਬਾਨ ਸੰਬੰਧੀ ਪਾਵਨ ਬਚਨਾਂ ਨੂੰ ਗੌਰ ਫ਼ਰਮਾਇਆ ਜਾਵੇ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *(ਪੰਨਾ ੪੮੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੇ ਨਿਰਸੰਦੇਹ ਆਪਣਾ ਉਸਾਰੂ ਪ੍ਰਭਾਵ ਹਰ ਯੁੱਗ 'ਚ ਮਨੁੱਖਤਾ ਉੱਪਰ ਪਾਇਆ ਹੈ, ਇਸ ਨੇ ਆਪਣੀ ਅਗੰਮੀ ਪਿਆਰ ਪ੍ਰੇਰਨਾ ਨਾਲ ਬੇਸ਼ੱਕ ਲੜਦੇ-ਝਗੜਦੇ, ਆਪਸੀ ਵੈਰ-ਵਿਰੋਧ, ਨਫ਼ਰਤ 'ਚ ਸੜਦੇ ਲੋਕਾਂ ਨੂੰ ਪਿਆਰ ਤੇ ਸਲੂਕ ਨਾਲ ਰਹਿਣ ਦੀ ਜੀਵਨ-ਜਾਚ ਪ੍ਰਦਾਨ ਕੀਤੀ ਹੈ। ਪਰ ਇਸ ਦੁਨੀਆਂ 'ਚ ਸਦਾ ਹੀ ਕੁਝ ਸੁਆਰਥੀ ਤੇ ਤੰਗਦਿਲ ਕਿਸਮ ਦੇ ਲੋਕ ਵੀ ਆਪਣੀਆਂ ਕੋਝੀਆਂ ਚਾਲਾਂ ਚੱਲਦੇ ਰਹਿੰਦੇ ਹਨ। ਇਹ ਅਣਚਾਹਿਆ ਵਰਤਾਰਾ ਅੱਜ ਵੀ ਸਾਨੂੰ ਆਪਣੇ ਆਲੇ-ਦੁਆਲੇ ਦੇ ਮਨੁੱਖੀ ਸਮਾਜ 'ਚ ਸਾਰੀ ਦੁਨੀਆਂ 'ਚ ਹੀ ਵਰਤ ਰਿਹਾ ਨਜ਼ਰ ਆ ਰਿਹਾ ਹੈ। ਸਾਡਾ ਇਹ ਦੇਸ਼ ਆਪਣੇ ਹੀ ਕੁਝ ਸੁਆਰਥੀ ਲੀਡਰਾਂ ਦੀਆਂ ਚਾਲਾਂ-ਕੁਚਾਲਾਂ ਕਰਕੇ ਮਜ਼੍ਹਬੀ ਕੁੜੱਤਣ ਤੇ ਫਿਰਕੂ ਫਸਾਦਾਂ ਦਾ ਸ਼ਿਕਾਰ ਹੋ ਕੇ ਘੋਰ ਸੰਤਾਪ ਝੱਲ ਰਿਹਾ ਹੈ। ਸਾਨੂੰ ਐਸੀਆਂ ਚਾਲਾਂ ਤੋਂ ਸਾਵਧਾਨ ਰਹਿੰਦਿਆਂ ਆਪਸੀ ਪਿਆਰ ਤੇ ਭਾਈਚਾਰੇ ਦਾ ਸਬਕ ਪੜ੍ਹਨ ਦੀ ਬਹੁਤ ਜ਼ਿਆਦਾ ਲੋੜ ਹੈ। ਸਾਡੀਆਂ ਸਾਰੀਆਂ ਮੌਜੂਦਾ ਉਲਝਣਾਂ ਦਾ ਹੱਲ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਦਰਸਾਇਆ ਸਰਬ- ਸਾਂਝੀਵਾਲਤਾ ਦਾ ਰਾਹ ਹੈ। ਸਾਨੂੰ ਅੱਜ ਵੀ ਸਭ ਤਰ੍ਹਾਂ ਦੇ ਮੌਜੂਦਾ ਮਜ਼੍ਹਬੀ, ਇਲਾਕਾਈ, ਭਾਸ਼ਾਈ, ਰਾਜਨੀਤਕ, ਸਮਾਜਿਕ, ਆਰਥਿਕ ਤੇ ਸਭਿਆਚਾਰਕ ਵਖਰੇਵੇਂ ਤੇ ਝਗੜੇ-ਝੇੜੇ ਮਿਟਾਉਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸੱਚੀ ਅਗਵਾਈ ਤੇ ਸੇਧ ਮਿਲ ਸਕਦੀ ਹੈ। ਅਸੀਂ ਇਸੇ ਕਰਕੇ ਸੰਤਾਪ ਝੱਲ ਰਹੇ ਹਾਂ ਕਿਉਂਕਿ ਅਸੀਂ ਇਸ ਅਦੁੱਤੀ ਗ੍ਰੰਥ ਦੇ ਮੂਲ ਉਪਦੇਸ਼ ਨੂੰ ਗ੍ਰਹਿਣ ਹੀ ਨਹੀਂ ਕੀਤਾ। ■

# ਸਿੱਖ, ਸਿੱਖੀ ਅਤੇ ਵਿਸ਼ਵਾਰਥੀ ਸਰੋਕਾਰ

*-ਡਾ. ਬਲਕਾਰ ਸਿੰਘ**

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਧਰਮ ਦੀ ਸਿਰਜਨਾ ਦੇ ਮੋਢੀ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਪਰ ਇਸ ਦਾ ਸ੍ਰੋਤ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀ ਹੀ ਹੈ। ਦੇਹਧਾਰੀ ਅਗਵਾਈ ਦੀ ਥਾਂ, ਸ਼ਬਦ-ਗੁਰੂ ਦੀ ਅਗਵਾਈ ਵਿਚ ਸਿੱਖ ਧਰਮ ਦੀ ਸਥਾਪਨਾ ਨੂੰ ਭੂਗੋਲਿਕ ਹੱਦਬੰਦੀਆਂ ਦੀ ਇਸ ਲਈ ਕੋਈ ਮੁਥਾਜੀ ਨਹੀਂ ਰਹੀ ਸੀ ਕਿਉਂਕਿ ਇਸ ਦਾ ਸੰਦੇਸ਼ ਭਾਈਚਾਰਕ ਦੇ ਨਾਲ-ਨਾਲ ਵਿਸ਼ਵਾਰਥੀ ਵੀ ਹੈ। ਨਵੀਆਂ ਅੰਤਰਦ੍ਰਿਸ਼ਟੀਆਂ ਨਾਲ ਇਹ ਗੱਲ ਸਾਹਮਣੇ ਆ ਗਈ ਹੈ ਕਿ ਧਾਰਮਿਕ ਤਾਣੇ-ਪੇਟੇ ਵਿੱਚੋਂ ਹੀ ਇਸ ਗੱਲ ਦੀ ਟੋਹ ਮਿਲ ਜਾਂਦੀ ਹੈ ਕਿ ਸੰਬੰਧਤ ਧਰਮ ਵਿਚ ਵਿਸ਼ਵਾਰਥੀ ਧਰਮ ਜਾਂ ਵਿਸ਼ਵਾਰਥੀ ਤਾਕਤ ਬਣ ਜਾਣ ਦੀਆਂ ਸੰਭਾਵਨਾਵਾਂ ਹਨ ਕਿ ਨਹੀਂ ਹਨ। ਸਿੱਖ ਧਰਮ ਦੇ ਵਿਦਿਆਰਥੀ ਵਜੋਂ ਮੇਰਾ ਇਹ ਵਿਸ਼ਵਾਸ ਹੈ ਕਿ ਜਿਵੇਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸ਼ਬਦ ਨੂੰ ਆਪਣਾ ਗੁਰੂ ਪ੍ਰਵਾਨ ਕਰ ਲਿਆ ਸੀ (ਸਬਦੁ ਗੁਰੂ ਸੁਰਤਿ ਧੁਨਿ ਚੇਲਾ), ਉਸੇ ਤਰ੍ਹਾਂ ਹੀ ਸਿੱਖ ਧਰਮ ਨੂੰ ਸਮੇਂ ਅਤੇ ਸਥਾਨ ਦੀਆਂ ਮੁਥਾਜੀਆਂ ਤੋਂ ਮੁਕਤ ਹੋਣ ਦਾ ਮਾਰਗ ਪ੍ਰਾਪਤ ਹੋ ਗਿਆ ਸੀ। ਇਸ ਵਿਸ਼ਵਾਰਥੀ ਸਿੱਖ ਪ੍ਰਸੰਗ ਨੂੰ ਹੀ ਇਥੇ ਸਿੱਖ, ਸਿੱਖੀ ਅਤੇ ਸਿੱਖ-ਪੈਰੋਕਾਰਾਂ ਦੇ ਦੁਨੀਆਂ ਦੇ ਸਾਰੇ ਦੇਸ਼ਾਂ ਵਿਚ ਫੈਲ ਜਾਣ ਨਾਲ ਪੈਦਾ ਹੋ ਗਈਆਂ ਚੁਣੌਤੀਆਂ ਨੂੰ ਬਾਣੀ ਦੀ ਰੌਸ਼ਨੀ ਵਿਚ ਵਿਚਾਰਨਾ ਹੈ। ਪੰਜਾਬ, ਪੰਥ ਅਤੇ ਗਲੋਬਲੀਕਰਣ ਦਾ ਪ੍ਰਕਾਸ਼ਨ ਇਸੇ ਹੀ ਕ੍ਰਮ ਵਿਚ ਹੋਇਆ ਹੈ ਅਤੇ ਇਨ੍ਹਾਂ ਤਿੰਨਾਂ ਨੂੰ ਇਸੇ ਕ੍ਰਮ ਵਿਚ ਹੀ ਵਿਚਾਰੇ ਜਾਣ ਦੀ ਲੋੜ ਹੈ। ਸਮੱਸਿਆ ਪੰਜਾਬ ਦੀ ਪੱਧਰ 'ਤੇ ਪੈਦਾ ਹੋ ਚੁੱਕੀ ਹੈ ਕਿਉਂਕਿ ਵਿਚਾਰਨ ਲੱਗਿਆਂ ਪੁਰਾਣਾ ਪੰਜਾਬ ਸਾਹਮਣੇ ਰਹਿੰਦਾ ਹੈ ਪਰ ਸਮੱਸਿਆਵਾਂ ਪੰਜਾਬ ਦੇ ਵਰਤਮਾਨ ਵਜੂਦ ਵਿੱਚੋਂ ਪੈਦਾ ਹੋ ਰਹੀਆਂ ਹਨ। ਕਾਰਨ ਇਹ ਹੈ ਕਿ ਸਿੱਖੀ ਦੇ ਸਕਰਮਕ ਵਾਰਸਾਂ ਦਾ ਸੰਬੰਧ ਵੀ ਵਧੇਰੇ ਇਸੇ ਪੰਜਾਬ ਨਾਲ ਹੈ। ਹਾਲਾਂਕਿ ਬਹੁਗਿਣਤੀ ਵਿਚ ਸਿੱਖ ਭਾਵੇਂ ਇਸੇ ਪੰਜਾਬ ਵਿਚ ਹਨ ਪਰ ਜਿਸ ਪੰਜਾਬ ਨੂੰ ਗੁਰੂ ਸਾਹਿਬਾਨ (੧੪੬੯-੧੭੦੮) ਨੇ ਪੰਥ ਪ੍ਰਕਾਸ਼ਨਾ ਲਈ ਖਿੱਤੇ ਵਜੋਂ ਚੁਣਿਆ ਸੀ ਅਤੇ ਪੰਥ ਨੂੰ ਪੰਜਾਬ ਦੀ ਵਾਰਸ ਕੌਮੀਅਤ ਵਜੋਂ ਸਿਰਜਿਆ ਸੀ,ਉਹ ਇਸ ਪੰਜਾਬ ਤੋਂ ਬਿਨਾਂ ਹਿੰਦੁਸਤਾਨ ਵਿਚ ਅਤੇ ਫਿਰ ਬਾਕੀ ਦੁਨੀਆਂ ਵਿਚ ਸਿੱਖ-ਹੋਂਦ ਬਰਕਰਾਰ ਰੱਖੀ ਬੈਠਾ ਹੈ। ਇਸ ਵੱਲ

** # ੩੪ ਅਰਬਨ ਐਸਟੇਟ, ਫੇਜ਼ ੧, ਪਟਿਆਲਾ - ੧੪੭੦੦੨ ਫੋਨ ੯੩੧੬੩-੦੧੩੨੮*

ਇਸ਼ਾਰਾ ਪ੍ਰੋ. ਹਿਮਾਦਰੀ ਬੈਨਰਜੀ ਨੇ ਕਰਦਿਆਂ (*ਸਿੱਖ ਰੀਵੀਊ*, ਜਨਵਰੀ ੨੦੦੮) ਦੱਸਿਆ ਹੈ ਕਿ ਪੰਜਾਬ ਵਿਚਲੇ ਸਿੱਖ ਦੀ ਪੁਜ਼ੀਸ਼ਨ ਟੱਬਰ ਦੇ ਵੱਡੇ ਭਰਾ ਵਰਗੀ ਹੈ, ਜੋ ਇਸ ਕਰਕੇ ਹੀ ਸਭ ਕੁਝ ਦਾ ਵਾਰਸ ਬਣਿਆ ਬੈਠਾ ਹੈ। ਵਿਦੇਸ਼ੀਂ ਵੱਸਦੇ ਸਿੱਖਾਂ ਦੀ ਪੁਜ਼ੀਸ਼ਨ ਛੋਟੇ ਭਰਾ ਵਰਗੀ ਹੈ, ਜੋ ਆਪਣੀ ਖੁਸ਼ਹਾਲੀ ਦੇ ਸਿਰ 'ਤੇ ਟੱਬਰ ਦਾ ਲਾਡਲਾ ਹੋ ਗਿਆ ਹੈ। ਪਰ ਭਾਰਤ ਵਿਚ ਵੱਸ ਗਏ ਮਝਲੇ ਭਰਾ ਨੂੰ ਕੋਈ ਪੁੱਛਦਾ ਹੀ ਨਹੀਂ। ਇਸ ਦੇ ਨਤੀਜੇ ਵਜੋਂ ਪੰਥ ਦੀ ਸਲਾਮਤੀ ਅਤੇ ਸ਼ਾਨ ਨੂੰ ਪੰਜਾਬ ਦੀ ਸਲਾਮਤੀ ਅਤੇ ਸ਼ਾਨ ਨਾਲੋਂ ਨਿਖੇੜ ਕੇ ਵੇਖੇ ਜਾਣ ਦੀ ਲੋੜ ਹੀ ਮਹਿਸੂਸ ਨਹੀਂ ਹੋ ਰਹੀ ਹੈ।

ਇਸ ਦ੍ਰਿਸ਼ਟੀ ਤੋਂ 'ਵੇਈਂ ਨਦੀ ਪਰਵੇਸ਼' ਪਿੱਛੋਂ "ਨ ਕੋ ਹਿੰਦੂ ਨ ਕੋ ਮੁਸਲਮਾਨ" ਵਾਲਾ ਸਿਧਾਂਤਕ ਐਲਾਨ ਪੰਜਾਬ ਅਤੇ ਪੰਥ ਦੋਹਾਂ ਲਈ ਜ਼ਰੂਰੀ ਵੀ ਹੋ ਜਾਂਦਾ ਹੈ ਅਤੇ ਦੋਹਾਂ ਵਿਚਕਾਰ ਸਾਂਝੀ ਕੜੀ ਵੀ ਹੈ। ਪੰਜਾਬ ਜਦੋਂ ਪਿਛਲੇ ਦਹਾਕਿਆਂ ਵਿਚ ਬਲਦੀ ਦੇ ਬੁੱਥੇ ਆ ਗਿਆ ਸੀ ਤਾਂ ਉਸ ਵੇਲੇ ਵੀ ਪੰਜਾਬ ਅਤੇ ਪੰਥ ਦੀ ਇਹ ਸਾਂਝ ਉਤੇਜਨਾ ਦੇ ਬਾਵਜੂਦ ਭੰਗ ਨਹੀਂ ਹੋਈ ਸੀ। ਅਜਿਹਾ ਹੁੰਦਾ ਆਇਆ ਹੈ, ਹੋ ਰਿਹਾ ਹੈ ਅਤੇ ਹੁੰਦੇ ਰਹਿਣ ਦੀਆਂ ਸੰਭਾਵਨਾਵਾਂ ਕਾਇਮ ਹਨ। ਇਸ ਦੇ ਨਾਲ ਹੀ ਇਹ ਸਿਹਤਮੰਦ ਪੱਖ ਵੀ ਕਾਇਮ ਹੈ ਕਿ ਲੋਕ-ਮਾਨਸਿਕਤਾ ਵਿਚ ਪੰਥ ਅਤੇ ਪੰਜਾਬ ਇਕਸੁਰ ਹਨ। ਇਥੋਂ ਤਕ ਕਿ ਪੰਜਾਬੀ ਅਕਾਦਮਿਕਤਾ ਵਿਚ ਵੀ ਇਨ੍ਹਾਂ ਦੋਹਾਂ ਨੂੰ ਇਕ ਦੂਜੇ ਦੀ ਪੂਰਕਤਾ ਵਿਚ ਹੀ ਗ੍ਰਹਿਣ ਕੀਤਾ ਗਿਆ ਹੈ। ਇਕ ਪਾਸੇ ਧਨੀ ਰਾਮ ਚਾਤ੍ਰਿਕ ਅਤੇ ਬਾਬੂ ਫੀਰੋਜ਼ਦੀਨ ਸ਼ਰਫ ਪੰਜਾਬ ਅਤੇ ਪੰਜਾਬੀ ਦੀ ਗੱਲ ਕਰਨ ਲੱਗਿਆਂ ਵਖਰੇਵੇਂ ਵਾਲੀ ਕੋਈ ਸੁਰ ਨਹੀਂ ਅਲਾਪਦੇ। ਸਾਹਿਤਕ ਦ੍ਰਿਸ਼ਟੀਕੋਣ ਤੋਂ ਪੰਥਕ ਸੁਰ ਦੀ ਪ੍ਰਤੀਨਿਧਤਾ ਪ੍ਰੋ. ਪੂਰਨ ਸਿੰਘ ਦੀ ਪੰਜਾਬ ਬਾਰੇ ਕਵਿਤਾ ਰਾਹੀਂ ਹੋ ਗਈ ਹੈ ਅਤੇ ਪੰਜਾਬ ਨੂੰ ਪੰਥ ਜਾਂ ਸਿੱਖੀ ਨਾਲ ਰਲ਼ਾ ਕੇ ਵੇਖਣ ਤੋਂ ਪਹਿਲਾਂ ਉਹ ਉਨ੍ਹਾਂ ਸਾਰੀਆਂ ਅੰਤਰਦ੍ਰਿਸ਼ਟੀਆਂ ਤੋਂ ਵਾਕਫ਼ ਸੀ, ਜਿਹੜੀਆਂ ਅੰਤਰਦ੍ਰਿਸ਼ਟੀਆਂ ਅੰਤਰਰਾਸ਼ਟਰੀ ਪੱਧਰ 'ਤੇ ਪ੍ਰਚੱਲਤ ਸਨ। ਭਾਰਤੀ ਧਰਮ ਚਿੰਤਨ ਤੋਂ ਵੀ ਪ੍ਰੋ. ਪੂਰਨ ਸਿੰਘ ਬਾਖ਼ੂਬੀ ਵਾਕਫ਼ ਸੀ। ਅਸਲ ਵਿਚ ਪੰਜਾਬ ਦਾ ਸਥਾਨਕ ਅਤੇ ਗਲੋਬਲੀ ਰੰਗ, ਜਿਸ ਸ਼ੈਲੀ ਵਿਚ ਪ੍ਰੋ. ਪੂਰਨ ਸਿੰਘ ਨੇ ਪ੍ਰਗਟ ਕਰ ਦਿੱਤਾ ਹੈ, ਉਹ ਵਰਤਮਾਨ ਪ੍ਰਸੰਗ ਨੂੰ ਸਮਝਣ ਵਿਚ ਸਹਾਈ ਹੋ ਸਕਦਾ ਹੈ। ਪ੍ਰੋ. ਪੂਰਨ ਸਿੰਘ ਪੱਛਮੀ ਸਾਹਿਤਕਾਰਾਂ ਅਤੇ ਚਿੰਤਕਾਂ ਦੇ ਭਾਰ ਹੇਠ ਨਹੀਂ ਆਉਂਦਾ ਅਤੇ ਬਾਣੀ ਦੀ ਰੌਸ਼ਨੀ ਵਿਚ ਪੂਰਬ ਦੇ ਚਿੰਤਨਾਤਮਕ ਸਰੋਕਾਰਾਂ ਦੇ ਫ਼ਖ਼ਰ ਵਿਚ ਉਨ੍ਹਾਂ (ਪੱਛਮੀਆਂ) ਨੂੰ ਗਿਆਨ ਦੇ ਸਮੁੰਦਰ ਕੰਢੇ ਖੇਡਦੇ ਨਿਆਣਿਆਂ ਵਾਂਗ ਗ੍ਰਹਿਣ ਕਰਦਾ ਹੈ। ਇਹੋ ਜਿਹੇ ਪਾਰਦਰਸ਼ੀ ਲੇਖਕ ਦੀ ਪੰਜਾਬ ਬਾਰੇ ਟਿੱਪਣੀ ਨਿਰਸੰਦੇਹ ਸੰਕੀਰਣ ਪ੍ਰਸੰਗ ਵਿਚ ਗ੍ਰਹਿਣ ਨਹੀਂ ਕੀਤੀ ਜਾ ਸਕਦੀ। ਸ੍ਰੀ ਗੁਰੂ ਨਾਨਕ ਦੇਵ ਜੀ

ਨੇ ਪੰਜਾਬ ਨੂੰ ਧਰਮ ਆਧਾਰਿਤ ਮਾਨਵੀ ਵੰਡ ਤੋਂ ਮੁਕਤ (ਨ ਕੋ ਹਿੰਦੂ ਨ ਕੋ ਮੁਸਲਮਾਨ) ਦੱਸਿਆ ਸੀ ਅਤੇ ਇਸੇ ਸੁਰ ਨੂੰ ਪ੍ਰੋ. ਪੂਰਨ ਸਿੰਘ ਨੇ ਗੁਰੂ ਦੇ ਨਾਮ 'ਤੇ ਜਿਊਣ ਵਾਲੀ ਧਰਤੀ ਵਜੋਂ ਪੰਜਾਬ ਨੂੰ ਵੱਸਦਾ ਦੱਸਿਆ ਹੈ *(ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ 'ਤੇ)*। ਇਸ ਨਾਲ ਪੰਜਾਬ ਅਤੇ ਪੰਥ ਇਕਸੁਰਤਾ ਵਿਚ ਗ੍ਰਹਿਣ ਕੀਤੇ ਗਏ ਕਹੇ ਜਾ ਸਕਦੇ ਹਨ। ਇਸੇ ਦਾ ਗਲੋਬਲੀ ਪ੍ਰਸੰਗ ਪੰਜਾਬ ਨੂੰ ਸਿੱਖਾਂ ਤਕ ਮਹਿਦੂਦ ਕਰ ਕੇ ਵੇਖਣ ਦੀ ਆਗਿਆ ਨਹੀਂ ਦੇ ਸਕਦਾ। ਇਹ ਵੇਈਂ ਨਦੀ ਪ੍ਰਵੇਸ਼ ਵਾਲੇ ਸੰਦੇਸ਼ ਦੀ ਸਨਾਤਨੀ ਜਾਂ ਪਰੰਪਰਕ ਪਹੁੰਚ ਨੂੰ ਵਰਤਮਾਨ ਵਿਚ ਪ੍ਰਾਪਤ ਅੰਤਰਦ੍ਰਿਸ਼ਟੀਆਂ ਦੇ ਹਾਣ ਦਾ ਕਰ ਦਿੰਦਾ ਹੈ। ਇਹ ਗੁਰੂ-ਚਿੰਤਨ ਦੇ ਭੂਤ, ਵਰਤਮਾਨ ਅਤੇ ਭਵਿੱਖ ਨੂੰ ਇਕ ਦੂਜੇ ਦੀ ਪੂਰਕਤਾ ਵਿਚ ਸਥਾਪਤ ਕਰ ਦਿੰਦਾ ਹੈ। ਸੋ ਪੰਜਾਬ ਵਿੱਚੋਂ ਪੰਥ ਨੂੰ ਮਨਫੀ ਕੀਤਿਆਂ ਪੰਜਾਬ ਦੀ ਕੋਈ ਵੀ ਸਾਰਥਕ ਪਛਾਣ ਸਥਾਪਤ ਨਹੀਂ ਕੀਤੀ ਜਾ ਸਕਦੀ। ਇਥੇ ਪ੍ਰਸ਼ਨ ਪੈਦਾ ਹੋ ਸਕਦਾ ਹੈ ਕਿ ਇਹ ਸੱਚ ਉਸ ਤਰ੍ਹਾਂ ਨਜ਼ਰ ਕਿਉਂ ਨਹੀਂ ਆਉਂਦਾ ਜਿਸ ਨਾਲ ਪੰਜਾਬੀ ਸਮੁੱਚ ਦੀ ਪ੍ਰਤੀਨਿਧਤਾ ਹੋ ਸਕਦੀ ਹੋਵੇ?

ਗੁਰਬਾਣੀ ਹੀ ਇਕ ਅਜਿਹਾ ਪ੍ਰੇਰਨਾ-ਸ੍ਰੋਤ ਹੈ, ਜਿਸ ਨਾਲ ਜੋੜ ਕੇ ਪੰਜਾਬ, ਪੰਥ ਅਤੇ ਗਲੋਬਲੀਕਰਣ ਦੀ ਗੱਲ ਕਰਨੀ ਸੰਭਵ ਹੋ ਸਕਦੀ ਹੈ ਕਿਉਂਕਿ ਗੁਰਬਾਣੀ ਧਾਰਮਿਕ ਸ਼ਖ਼ਸੀਅਤ ਨੂੰ ਨਹੀਂ, ਧਰਮੀ ਮਾਨਸਿਕਤਾ ਨੂੰ ਸੰਬੋਧਿਤ ਹੈ। ਵੈਸੇ ਹੀ ਧਰਮ-ਚਿੰਤਨ ਦੀ ਈਜ਼ਾਰੇਦਾਰੀ ਸਿੱਖ-ਚਿੰਤਨ ਨੇ ਖ਼ਤਮ ਕਰ ਦਿੱਤੀ ਸੀ। ਅਰਥਾਂ ਦੀ ਈਜਾਰੇਦਾਰੀ ਤੋਂ 'ਸ਼ਬਦ' ਨੂੰ ਵੀ ਮੁਕਤ ਕਰ ਦਿੱਤਾ ਸੀ। ਇਸੇ ਲਈ ਪੰਜਾਬ ਨੂੰ ਪੰਜਾਬੀਅਤ ਤਕ ਜਾਂ ਪੰਜਾਬ ਨੂੰ ਕਿਸੇ ਵੀ ਇਕ ਧਰਮ ਤਕ ਸੀਮਿਤ ਕਰ ਕੇ ਵੇਖੇ ਜਾਣ ਦੀ ਸਿੱਖ ਧਰਮ ਨੇ ਆਗਿਆ ਨਹੀਂ ਦਿੱਤੀ। ਇਹ ਸਿੱਖ-ਪਹੁੰਚ ਆਪਣੇ ਆਪ ਵਿਚ ਸਰਬ-ਵਿਆਪੀ ਪਹੁੰਚ ਹੈ ਅਤੇ ਗਲੋਬਲੀ ਸੰਭਾਵਨਾਵਾਂ ਨਾਲ ਸਿੱਝਣ ਦੇ ਸਮਰੱਥ ਹੈ।ਜੇ ਕਿਸੇ ਵੀ ਵਿਸ਼ਵਾਸ ਨੂੰ ਆਲਮੀ ਪ੍ਰਸੰਗ ਵਿਚ ਵੇਖਣਾ ਹੈ ਤਾਂ ਵਿਸ਼ਵਾਸ ਨੂੰ ਇਕਹਿਰੇ ਨਿਰਦੇਸ਼ਨ ਦਾ ਬੰਧਨ ਨਹੀਂ ਹੋਣਾ ਚਾਹੀਦਾ। ਇਕਹਿਰਾ ਨਿਰਦੇਸ਼ਨ ਧਾਰਮਿਕ ਕੱਟੜਤਾ ਪੈਦਾ ਕਰਦਾ ਹੈ। ਜੇ ਚਿੰਤਨਾਤਮਕ ਤਾਜ਼ਗੀ ਨਾਲੋਂ ਧਾਰਮਿਕ ਰਹਿਤ ਟੁੱਟ ਜਾਵੇ ਤਾਂ ਇਕ ਹੱਦ ਤਕ ਉਹ ਇਕਹਿਰੇ ਨਿਰਦੇਸ਼ਨ ਦੀ ਸੂਚਕ ਹੋ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੰਞੂ ਦੀ ਰਸਮੀ ਧਾਰਨਾ ਨੂੰ ਅਰਥਾਂ ਦੀ ਈਜਾਰੇਦਾਰੀ ਤੋਂ ਮੁਕਤ ਕਰ ਕੇ, ਚੇਤਨਾ-ਮੂਲਕ ਧਾਰਮਿਕ ਸਰੋਕਾਰਾਂ ਨਾਲ ਜੋੜ ਦਿੱਤਾ ਹੈ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥* *(ਪੰਨਾ ੪੭੧)*

ਧਾਰਮਿਕ ਰਹਿਤ ਦੀ ਸਥਾਨਕਤਾ ਨੂੰ ਗਲੋਬਲੀ ਪ੍ਰਸੰਗ ਵਿਚ ਵੇਖਣਾ ਹੋਵੇ ਤਾਂ

ਰਹਿਤ ਬਾਰੇ ਇਹ ਧਾਰਨਾ ਪ੍ਰਸੰਗਕ ਹੋ ਜਾਵੇਗੀ ਕਿ ਪੰਜ-ਕਕਾਰੀ ਰਹਿਤ (ਕੇਸ, ਕੰਘਾ, ਕੜਾ, ਕਛਹਿਰਾ ਅਤੇ ਕਿਰਪਾਨ) ਸਭ ਤੋਂ ਪਹਿਲਾਂ ਕਿਸੇ ਪ੍ਰਾਪਤ ਧਾਰਮਿਕ ਰਹਿਤ ਦਾ ਬਦਲ ਨਹੀਂ ਹੈ। ਕਕਾਰਧਾਰੀ-ਰਹਿਤ ਧਰਮ ਵਾਸਤੇ ਬਚਨਬੱਧਤਾ ਦਾ ਰਹਿਤ-ਮਾਡਲ ਹੈ। ਇਹ ਰਹਿਤ ਮੰਤ੍ਰ ਨਹੀਂ ਸਗੋਂ ਰਹਿਤ-ਮਾਡਲ ਹੈ। ਪੰਜ ਕੱਕਿਆਂ ਨਾਲ ਇਕ ਇਤਿਹਾਸ, ਇਕ ਚੇਤਨਾ ਅਤੇ ਇਕ ਵਰਤਮਾਨ ਜ਼ਰੂਰ ਜੁੜਿਆ ਹੋਇਆ ਹੈ। ਪੰਜ ਕਕਾਰੀ ਰਹਿਤ ਤਾਂ ਇਕ ਜੀਵਨ-ਜਾਚ ਹੈ। ਇਹ ਤਾਂ ਸ਼ੁਭ-ਅਮਲਾਂ ਦੇ ਲਈ ਜੂਝਣ ਦੀ ਤਤਪਰਤਾ ਦੀ 'ਸੂਚਕ' ਮਾਤਰ ਹੈ। ਇਸ ਨੂੰ ਕੱਟੜਤਾ ਤੋਂ ਬਚਾਏ ਜਾਣ ਦੀ ਜ਼ੁੰਮੇਵਾਰੀ ਪਹਿਲਾਂ ਧਾਰਨ ਕਰਨ ਵਾਲੇ ਦੀ ਹੈ ਅਤੇ ਫਿਰ ਪੰਥ ਦੀ ਹੈ। ਇਸ ਨਾਲ ਸਿੱਖ ਅਤੇ ਸੰਗਤ ਦਾ ਅਤੁੱਟ ਰਿਸ਼ਤਾ ਪ੍ਰਗਟ ਹੋ ਜਾਂਦਾ ਹੈ। ਇਸੇ ਪ੍ਰਸੰਗ ਵਿਚ ਹੀ ਗੁਰੂ ਜੀ ਨੇ ਰਹਿਤ ਨੂੰ ਸਿੱਖ ਨਾਲੋਂ ਉੱਪਰ ਰੱਖਿਆ ਹੈ *(ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ)*। ਜਿਨ੍ਹਾਂ ਨੇ ਰਹਿਤ ਨੂੰ ਕੱਟੜਤਾ ਦਾ ਹੇਤੂ ਪ੍ਰਵਾਨ ਕਰ ਲਿਆ ਹੈ, ਉਨ੍ਹਾਂ ਨੇ ਪੰਥਕ ਪਛਾਣ ਅਤੇ ਪੰਜਾਬੀ ਪਛਾਣ ਨੂੰ ਵੱਖ-ਵੱਖ ਕਰਕੇ ਵੇਖਿਆ ਹੈ। ਸਾਨੂੰ ਉਚੇਚੇ ਰੂਪ 'ਚ ਵਿਚਾਰਨ ਦੀ ਲੋੜ ਹੈ ਕਿ ਸ਼ਾਹ ਮੁਹੰਮਦ ਨੇ ਆਪਣੇ ਜੰਗਨਾਮੇ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੋਨਾਂ ਨੂੰ ਹੀ ਪੰਜਾਬ ਦੇ ਪ੍ਰਤੀਨਿਧ ਪ੍ਰਵਾਨ ਕੀਤਾ ਹੈ(ਰਾਜੀ ਬਹੁਤ ਰਹਿੰਦੇ ਹਿੰਦੂ ਮੁਸਲਮਾਨ ਦੋਵੇਂ)। ਉਹ ਅੰਗ੍ਰੇਜ਼ਾਂ ਨੂੰ ਜਬਰੀ ਘੁਸਪੈਠ ਕਰ ਗਈ ਤੀਜੀ ਧਿਰ ਮੰਨਦਾ ਹੈ। ਇਸੇ ਲਈ ਸਿੰਘਾਂ ਨੂੰ ਪੰਜਾਬ ਦੀ ਇੱਜ਼ਤ-ਆਬਰੂ ਦੇ ਪ੍ਰਤੀਨਿਧ ਤੇ ਰਖਵਾਲੇ ਮੰਨਦਾ ਹੈ। ਪਰ ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ ਉਨ੍ਹਾਂ ਦਾ ਮੁੱਲ ਪਾਉਣ ਵਾਲਾ ਕੋਈ ਨਹੀਂ ਹੈ। ਇਸ ਤੋਂ ਇਹ ਭਾਵ ਲਿਆ ਜਾ ਸਕਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਪੰਜਾਬੀਅਤ ਨੂੰ ਪਹਿਲ ਪ੍ਰਾਪਤ ਰਹੀ ਹੈ ਅਤੇ ਸ਼ਾਹ ਮੁਹੰਮਦ ਇਸ ਨੂੰ ਜਾਂਦਾ ਵੇਖ ਕੇ ਝੂਰ ਰਿਹਾ ਹੈ। ਇਥੇ ਪੰਜਾਬ ਵਿਚ ਪੰਥ ਅਤੇ ਪੰਜਾਬੀਅਤ ਨੂੰ ਇਕਸੁਰਤਾ ਵਿਚ ਹੀ ਆਦਰਸ਼ਕ ਮੰਨਿਆ ਹੈ ਕਵੀ ਸ਼ਾਹ ਮੁਹੰਮਦ ਨੇ। ਇਸ ਦਾ ਅੰਸ਼ਕ ਉੱਤਰ ਤਾਂ ਪ੍ਰੋ. ਪੂਰਨ ਸਿੰਘ ਦੇ ਹਵਾਲੇ ਨਾਲ ਉਸਾਰੇ ਪ੍ਰਸੰਗ ਵਿਚ ਪਿੱਛੇ ਆ ਗਿਆ ਹੈ। ਪਰ ਇਸ ਦੇ ਇਹ ਦੋ ਪੱਖ ਇਥੇ ਵਿਚਾਰੇ ਜਾ ਸਕਦੇ ਹਨ:-

ੳ) ਸਿਧਾਂਤ ਦਾ ਅਮਲ

ਅ) ਅਮਲ ਦਾ ਸਿਧਾਂਤ

ਪੰਥ-ਪ੍ਰਤੀਨਿਧਾਂ ਦੇ ਅਮਲ ਅਤੇ ਪੰਥ ਦੇ ਸਿਧਾਂਤ ਵਿਚਕਾਰ ਜੇ ਤਨਾਓ ਨਜ਼ਰ ਆਉਂਦਾ ਹੈ ਤਾਂ ਇਸ ਵਿਚ ਸਿਧਾਂਤ ਦਾ ਕਸੂਰ ਨਹੀਂ ਹੈ। ਪੰਥ ਨੂੰ ਪੰਜਾਬ ਨਾਲ ਇਕਸੁਰਤਾ ਵਿਚ ਲਿਆਉਣ ਲਈ ਸ਼ਬਦ-ਮਾਡਲ ਸਿੱਖ ਗੁਰੂ ਸਾਹਿਬਾਨ ਨੇ ਸਥਾਪਤ ਕਰ ਦਿੱਤਾ ਸੀ ਅਤੇ ਇਸ ਦੀ ਅੱਜ ਵੀ ਪ੍ਰਸੰਗਕਤਾ ਕਾਇਮ ਹੈ। ਪੰਜਾਬੀ ਪਛਾਣ ਦਾ ਇਕ ਆਧਾਰ ਪੰਜਾਬੀ ਬੋਲੀ ਹੈ।੧੯੮੪ ਦੇ ਦੰਗਿਆਂ ਵਿਚ

ਪੰਜਾਬ ਵਿਰੋਧੀ ਤਾਕਤਾਂ ਨੇ ਇਸ ਆਧਾਰ 'ਤੇ ਵੀ ਨਰ-ਸੰਘਾਰ ਕੀਤਾ ਸੀ।ਪਰ ਬੋਲੀ ਤਾਂ ਪੰਜਾਬੀ-ਆਧਾਰ ਵਜੋਂ ਪੰਜਾਬ ਵਿਚ ਵੀ ਖੁਰਦੀ ਜਾ ਰਹੀ ਹੈ। ਘਰਾਂ ਵਿਚ ਨੌਕਰਾਂ ਨਾਲ, ਖੇਤਾਂ ਵਿਚ ਮਜ਼ਦੂਰਾਂ ਨਾਲ, ਉਵੇਂ ਹੀ ਹਿੰਦੀ ਬੋਲੀ ਜਾ ਰਹੀ ਹੈ, ਜਿਵੇਂ ਫੌਜੀ ਪਰਵਾਰਾਂ ਵਿਚ ਖਾਸ ਕਰਕੇ ਅਤੇ ਨੌਕਰੀ-ਪੇਸ਼ਾ ਪਰਵਾਰਾਂ ਵਿਚ ਆਮ ਕਰਕੇ ਹਿੰਦੀ ਨੂੰ ਪੰਜਾਬੀ ਨਾਲੋਂ ਪਹਿਲ ਦਿੱਤੀ ਜਾ ਰਹੀ ਹੈ। ਪੰਜਾਬੋਂ ਬਾਹਰ ਤਾਂ ਪੰਜਾਬੀ ਨਾਲੋਂ ਵਿਛੜਨ ਦੀਆਂ ਮਜਬੂਰੀਆਂ ਸਾਹਮਣੇ ਹਨ। ਉੱਪਰਲੇ ਮੱਧ-ਵਰਗ ਵਿਚ ਪੰਜਾਬੀ ਨਾਲੋਂ ਵਿਛੜੇ ਹੋਣ ਨੂੰ ਸ਼ਰਮਿੰਦਗੀ ਮੰਨਣ ਦੀ ਥਾਂ ਫ਼ਖ਼ਰ ਮਹਿਸੂਸ ਕਰਨ ਦੀਆਂ ਉਦਾਹਰਣਾਂ ਆਮ ਮਿਲ ਜਾਂਦੀਆਂ ਹਨ। ਵਿਦੇਸ਼ਾਂ ਵਿਚ ਮਾਂ ਬੋਲੀ ਨਾਲੋਂ ਟੁੱਟਣ ਦਾ ਉਦਰੇਵਾਂ ਹੰਢਾਉਣ ਦਾ ਸਮਾਂ ਲੰਘ ਗਿਆ ਹੈ ਕਿਉਂਕਿ ਹੁਣ ਗਲੋਬਲੀ ਭਾਸ਼ਾ ਅੰਗ੍ਰੇਜ਼ੀ, ਪੰਜਾਬੀ ਦੀ ਬਾਹਰ ਵੱਸੀ ਹੋਈ ਨਵੀਂ ਪੀੜ੍ਹੀ ਦੀ 'ਮਾਤ-ਭਾਸ਼ਾ' ਹੋ ਗਈ ਹੈ। ਇਸ ਨਾਲ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਬੋਲੀ ਆਧਾਰਤ ਪੰਜਾਬੀ ਪਛਾਣ ਦਾ ਗਲੋਬਲੀ ਪ੍ਰਸੰਗ ਉਸਾਰਨਾ ਸੌਖਾ ਨਹੀਂ ਹੈ। ਵੈਸੇ ਵੀ ਪੰਜਾਬ ਤੋਂ ਬਾਹਰ ਪੰਜਾਬੀ ਪਹਿਲਾਂ ਸਿੱਖ,ਹਿੰਦੂ ਜਾਂ ਮੁਸਲਮਾਨ ਹੋ ਗਏ ਹਨ ਅਤੇ ਪਿੱਛੋਂ ਪੰਜਾਬੀ ਹੋਣ ਦੀ ਚੇਤੰਨ ਕੋਸ਼ਿਸ਼ ਕਰਦੇ ਹਨ। ਹਿੰਦੂ ਤੇ ਮੁਸਲਮਾਨ ਪੰਜਾਬੋਂ ਬਾਹਰ ਆਪੋ-ਆਪਣੀ ਭਾਈਚਾਰਕ ਪਛਾਣ ਵਿਚ ਰਲ਼ ਗਏ ਹਨ ਅਤੇ ਇਸ ਵਾਸਤੇ ਉਨ੍ਹਾਂ ਦੀ ਸਹਾਇਤਾ ਉਨ੍ਹਾਂ ਦੇ ਧਾਰਮਿਕ ਸਥਾਨ ਅਰਥਾਤ ਮੰਦਰ ਅਤੇ ਮਸਜਿਦਾਂ ਕਰ ਰਹੇ ਹਨ। ਪੰਜਾਬੀ ਨੂੰ ਸਾਹ ਕੇਵਲ ਗੁਰਦੁਆਰਾ ਸਾਹਿਬਾਨ ਵਿਚ ਹੀ ਆਉਂਦਾ ਹੈ। ਇਸੇ ਲਈ ਉੱਪਰ ਦੱਸੀਆਂ ਤਿੰਨ ਪਰਤਾਂ, ਪੰਥਕ ਦ੍ਰਿਸ਼ਟੀ ਤੋਂ ਦੇ ਦਿੱਤੀਆਂ ਗਈਆਂ ਹਨ। ਪੰਜਾਬ ਦਾ ਗਲੋਬਲੀ ਪ੍ਰਸੰਗ ਇਸੇ ਦ੍ਰਿਸ਼ਟੀ ਤੋਂ ਅਤੇ ਬਾਣੀ ਦੀ ਰੌਸ਼ਨੀ ਵਿਚ ਵਿਚਾਰਿਆ ਜਾ ਰਿਹਾ ਹੈ।

ਵੈਸੇ ਵੀ ਪੰਜਾਬ ਤੋਂ ਬਾਹਰ ਭਾਰਤ ਵਿਚ ਅਤੇ ਭਾਰਤ ਤੋਂ ਬਾਹਰ ਵਿਦੇਸ਼ਾਂ ਵਿਚ ਪੰਜਾਬੀ ਪਛਾਣ ਦੀ ਪ੍ਰਤੀਨਿਧਤਾ ਪੰਥਕ ਹੀ ਹੁੰਦੀ ਜਾ ਰਹੀ ਹੈ।ਪੰਜਾਬੀ ਪਛਾਣ ਦਾ ਕੇਂਦਰ ਜਦੋਂ ਗੁਰਦੁਆਰਾ ਸਾਹਿਬ ਬਣਦਾ ਹੈ ਤਾਂ ਪੰਥਕ ਪਛਾਣ ਨੂੰ ਪਹਿਲ ਪ੍ਰਾਪਤ ਰਹਿੰਦੀ ਹੈ।ਇਸ ਤਰ੍ਹਾਂ ਪੰਜਾਬੀ ਪਛਾਣ ਦੇ ਗਲੋਬੀਕਰਣ ਨਾਲ ਪੰਥਕ ਪਛਾਣ ਦਾ ਹੀ ਪ੍ਰਗਟਾਵਾ ਹੋ ਰਿਹਾ ਹੈ ਕਿਉਂਕਿ ਇਸ ਦਾ ਰੰਗ ਗੁਰੂ-ਸਿਧਾਂਤ ਦੇ ਜਿੰਨਾ ਨੇੜੇ ਵਿਦੇਸ਼ਾਂ ਵਿਚ ਹੈ, ਉਨ੍ਹਾਂ ਤਾਂ ਇਸ ਵੇਲੇ ਪੰਜਾਬ ਵਿਚ ਵੀ ਨਹੀਂ ਹੈ। ਸਿੱਖ ਧਰਮ ਚਿੰਤਨ ਆਪਣੇ ਮੂਲ ਰੂਪ ਵਿਚ ਕਿਸੇ ਪ੍ਰਾਪਤ ਧਰਮ ਚਿੰਤਨ ਦਾ ਨਾ ਹੀ ਬਦਲ ਹੈ ਅਤੇ ਨਾ ਹੀ ਪ੍ਰਾਪਤ ਧਰਮਾਂ ਦਾ ਮਿਲਗੋਭਾ-ਪ੍ਰਤੀਨਿਧ ਹੈ ਕਿਉਂਕਿ ਇਹ ਅਕਾਦਮਿਕਤਾ ਵਿਚ ਵੀ ਪ੍ਰਵਾਨ ਹੋ ਚੁੱਕਾ ਹੈ ਕਿ ਗੁਰੂ ਸਾਹਿਬਾਨ ਨੇ ਨਾ ਹੀ ਪ੍ਰਾਪਤ ਧਰਮ ਵੱਲ ਪਿੱਠ ਕੀਤੀ ਸੀ ਅਤੇ ਨਾ ਹੀ ਪ੍ਰਾਪਤ ਦੀ ਨਿਰੰਤਰਤਾ ਵਿਚ ਸੁਧਾਰ ਲਿਆਉਣ ਦੀ ਉਚੇਚੀ ਕੋਸ਼ਿਸ਼ ਕੀਤੀ ਸੀ।ਗੁਰੂ ਸਾਹਿਬਾਨ ਨੇ ਬਿਲਕੁਲ

ਸੱਜਰੇ ਚਿੰਤਨਾਤਮਕ ਪ੍ਰਸੰਗ ਦਾ ਸਿਰਜਣ ਕਰਕੇ, ਪ੍ਰਾਪਤ ਧਰਮ ਚਿੰਤਨ ਨੂੰ ਭਾਈ ਕਾਹਨ ਸਿੰਘ ਨਾਭਾ ਦੇ ਸ਼ਬਦਾਂ ਵਿਚ ਅਗਿਆਨ-ਕਲਪਿਤ ਬੰਧਨਾਂ ਅਤੇ ਭਰਮਮੂਲਕ ਕਰਮਾਂ ਤੋਂ ਮੁਕਤ ਹੋ ਜਾਣ ਦਾ ਸੁਤੰਤਰ ਅਤੇ ਸੱਜਰਾ ਗੁਰਮਤਿ ਗਾਡੀ ਰਾਹ ਸਿੱਖ ਧਰਮ-ਚਿੰਤਨ ਦੇ ਰੂਪ ਵਿਚ ਪ੍ਰਗਟ ਕਰ ਦਿੱਤਾ ਸੀ। ਇਹੀ ਸਿੱਖ ਦਾ ਮਾਰਗ ਸੀ ਅਤੇ ਇਹੀਉ ਪੰਥਕ ਮਾਰਗ ਵਜੋਂ ਸਥਾਪਤ ਹੋਇਆ ਹੈ। ਇਸ ਇੱਕੋ ਹੀ ਜੋਤਿ ਅਤੇ ਇੱਕੋ ਹੀ ਜੁਗਤਿ ਵਿਚ ਦਸਾਂ ਪਾਤਸ਼ਾਹੀਆਂ ਰਾਹੀਂ ਸਾਹਮਣੇ ਲਿਆਂਦਾ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਦੇ ਹਵਾਲੇ ਨਾਲ ਪ੍ਰਗਟ ਕੀਤਾ ਜਾ ਸਕਦਾ ਹੈ ਕਿ ਸਿੱਖ ਧਰਮ-ਚਿੰਤਨ ਵਿਚ ਇੱਕੋ ਜੋਤਿ ਅਤੇ ਇੱਕੋ ਹੀ ਜੁਗਤਿ ਦਾ ਬੋਲਬਾਲਾ ਪ੍ਰਵਾਨਿਤ ਹੈ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*
*ਝੂਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥* *(ਪੰਨਾ ੯੬੬)*

ਸੋ ਪੰਥਕ ਪ੍ਰਕਾਸ਼ਨ ਨੂੰ ਸਿੱਖ-ਸਥਾਪਤੀ ਨਾਲੋਂ ਤੋੜ ਕੇ ਵੇਖੇ ਜਾਣ ਦੀ ਲੋੜ ਨਹੀਂ ਹੈ। ਸਿੱਖ ਸਥਾਪਤੀ ਲਈ ਬਾਣੀ ਮੂਲ ਸਰੋਕਾਰ ਹੈ ਅਤੇ ਬਾਣੀ-ਪ੍ਰਾਇਣ ਮਾਨਸਿਕਤਾ ਨੂੰ ਹੀ ਸਿੱਖ ਮੰਨਿਆ ਗਿਆ ਹੈ। ਇਹ ਮਾਨਸਿਕਤਾ ਜਦੋਂ ਜ਼ਿੰਦਗੀ ਦੀ ਸਮੂਹਕਤਾ ਨੂੰ ਅਕਾਲ ਪੁਰਖ ਦੀ ਸੁਗਾਤ ਵਜੋਂ ਸਾਂਭਦੀ ਹੈ, ਹੰਢਾਉਂਦੀ ਹੈ ਅਤੇ ਅੱਗੇ ਤੋਰਦੀ ਹੈ ਤਾਂ ਸਿੱਖ ਹੀ 'ਖਾਲਸਾ' ਅਖਵਾਉਂਦਾ ਹੈ। 'ਖਾਲਸਾ' ਜਾਂ 'ਪੰਥ' ਦਾ ਕੋਈ ਵਿਅਕਤੀਗਤ ਪ੍ਰਸੰਗ ਨਹੀਂ ਹੈ ਅਤੇ ਖਾਲਸਾ ਮਾਨਸਿਕਤਾ ਇਕ ਕਾਫਲੇ ਦੇ ਰੂਪ ਵਿਚ 'ਪੰਥ' ਹੈ। ਸੋ ਮਾਨਸਿਕਤਾ ਪਹਿਲਾਂ ਹੈ ਅਤੇ ਪਛਾਣ ਪਿੱਛੋਂ। ਖਾਲਸਾ ਮਾਨਸਿਕਤਾ ਦੇ ਆਰੰਭਕ ਸਰੋਕਾਰ 'ਕਿਰਤ ਕਰਨਾ, ਵੰਡ ਛਕਣਾ ਅਤੇ ਨਾਮ ਜਪਣਾ' ਹਨ। ਪਰ ਇਨ੍ਹਾਂ ਸਰੋਕਾਰਾਂ ਦੀ ਪਹਿਰੇਦਾਰੀ ਧਰਮ ਯੁੱਧ ਦੇ ਚਾਅ ਨਾਲ ਜੁੜੀ ਹੋਈ ਹੈ (ਅਵਰ ਵਾਸਨਾ ਨਾਹਿ ਕਿਛੁ ਧਰਮ ਯੁਧ ਕਾ ਚਾਇ)। ਨਿਰਭਉ ਅਤੇ ਨਿਰਵੈਰ, ਖਾਲਸਾ ਮਾਨਸਿਕਤਾ ਦੇ ਜ਼ਰੂਰੀ ਅਤੇ ਮੁੱਢਲੇ ਸਰੋਕਾਰ ਹਨ ਜਦੋਂ ਕਿ ਆਮ ਕਰਕੇ ਸੰਸਾਰ ਦੀ ਵਰਤਮਾਨ ਰਾਜਸੀ ਸੱਤਾ ਨਿਰਭਉ ਨੂੰ ਦੁਸ਼ਮਣ ਮੰਨਦੀ ਹੈ ਅਤੇ ਨਿਰਵੈਰ ਨੂੰ ਨਿਪੁੰਸਕ ਪ੍ਰਵਾਨ ਕਰਦੀ ਹੈ। ਨਿਰਭਉ ਹੋਏ ਬਿਨਾਂ ਨਿਰਵੈਰ ਨਹੀਂ ਹੋਇਆ ਜਾ ਸਕਦਾ। ਰਾਜਨੀਤਕ ਸੱਤਾ ਅਤੇ ਪੰਥਕ-ਮਾਨਸਿਕਤਾ ਵਿਚਕਾਰ ਤਨਾਓ ਪੈਦਾ ਕਰਨ ਜਾਂ ਵਿੱਥ ਮੰਨਣ ਵਾਲੇ ਨੂੰ ਪੰਥਕ ਨਹੀਂ ਆਖਿਆ ਜਾ ਸਕਦਾ। ਸਿੱਖ ਅਧਿਆਤਮਕਤਾ ਜਿਸ ਦਾ ਪ੍ਰਤੀਨਿਧ ਖਾਲਸਾ ਹੈ, ਆਪਣੇ ਪ੍ਰਭਾਵ ਅਤੇ ਪ੍ਰਗਟਾਵੇ ਵਿਚ ਬੰਦ ਜਵਾਬ ਨਹੀਂ ਸਗੋਂ ਖੁੱਲ੍ਹਾ ਸਵਾਲ ਹੈ ਅਤੇ ਇਸ ਨੂੰ ਗਲੋਬਲੀਕਰਣ ਵਾਸਤੇ ਸੌਖਿਆਂ ਹੀ ਵਰਤਿਆ ਜਾ ਸਕਦਾ ਹੈ।

ਪੰਥ ਨੂੰ ਜਿਵੇਂ ਪੰਜਾਬ ਦੇ ਤਨਾਓ ਵਿਚ ਨਹੀਂ ਲਿਆਦਾ ਜਾ ਸਕਦਾ, ਉਵੇਂ ਹੀ ਪੰਥ ਨੂੰ ਗਲੋਬਲੀਕਰਣ ਦੇ ਤਨਾਓ ਵਿਚ ਵੀ ਨਹੀਂ ਪ੍ਰਵਾਨ ਕੀਤਾ ਜਾ ਸਕਦਾ।

ਗਲੋਬਲੀਕਰਣ ਦੇ ਜਿੰਨੇ ਵੀ ਨਿਸ਼ੇਧ ਪੱਖ ਹਨ, ਉਹ ਸਾਰੇ ਧਾਰਮਿਕ ਕੱਟੜਤਾ ਨਾਲ ਜੁੜੇ ਹੋਏ ਹਨ। ਸੋ ਗਲੋਬਲੀਕਰਣ ਅਤੇ ਕੱਟੜਤਾ ਇਕਸੁਰ ਨਹੀਂ ਹੋ ਸਕਦੇ। ਇਸ ਸਮੱਸਿਆ ਨੂੰ ਸ਼ਬਦ-ਜੁਗਤਿ ਵਿਚ ਹੱਲ ਕਰਨ ਦੀ ਵਿਧੀ ਸਿੱਖ ਧਰਮ ਵਿਚ ਕਾਇਮ ਹੈ। ਸਭਿਆਚਾਰਕ ਵਿਵਿਧਤਾ ਨੂੰ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਜਾਂ ਪੰਜ ਪਿਆਰਿਆਂ ਦੀ ਸਿਰਜਣਾ ਵੇਲੇ ਸਿੱਖ-ਜੁਗਤਿ ਵਿਚ ਸੰਜੋਇਆ ਗਿਆ ਹੈ, ਉਹ ਗਲੋਬਲੀ ਪ੍ਰਸੰਗ ਵਿਚ ਕੰਮ ਆ ਸਕਦੀ ਹੈ। ਜਿਵੇਂ ਅਗਨੀ ਲੋਹੇ ਨੂੰ ਆਪਣੇ ਸੁਭਾਅ ਵਿਚ ਵਟਾ ਲੈਂਦੀ ਹੈ ਉਵੇਂ ਹੀ ਖਾਲਸਾਈ ਤਪਸ਼, ਗਲੋਬਲੀ ਸਰੋਕਾਰਾਂ ਨੂੰ ਆਪਣੇ ਵਰਗਾ ਕਰ ਲੈਣ ਲਈ ਸਮਰੱਥ ਹੈ। ਇਸ ਦਾ ਕੁਝ ਕੁ ਪ੍ਰਗਟਾਵਾ ਅਮਰੀਕਨ ਸਿੰਘਾਂ ਦੇ ਰੂਪ ਵਿਚ ਸਾਹਮਣੇ ਆ ਗਿਆ ਹੈ। ਅਮਰੀਕਨ ਸਿੰਘਾਂ ਵਿਚ ਹੋਰ ਕੌਮੀਅਤਾਂ ਵੀ ਸ਼ਾਮਲ ਹਨ। ਇਸ ਨਾਲ ਇਉਂ ਲੱਗਣ ਲੱਗ ਪਿਆ ਹੈ ਕਿ ਪੰਜਾਬ ਅਤੇ ਪੰਥ ਦੀ ਪਛਾਣ ਗਲੋਬਲ ਪ੍ਰਸੰਗ ਵਿਚ ਵਧਦੀ ਜਾ ਰਹੀ ਹੈ। ਕਿਸੇ ਵੇਲੇ ਛਿਆਨਵੇਂ ਕ੍ਰੋੜੀ ਖਾਲਸਾ ਦਾ ਸੁਪਨਾ ਸਿੱਖ ਮਾਨਸਿਕਤਾ ਅੰਦਰ ਰੀਝ ਵਾਂਗ ਪਨਪਿਆ ਸੀ। ਇਸ ਦੇ ਸੱਚ ਹੋਣ ਦੇ ਆਸਾਰ ਗਲੋਬਲੀਕਰਣ ਵਿੱਚੋਂ ਵੇਖੇ ਜਾ ਸਕਦੇ ਹਨ। ਇਹ ਵੰਗਾਰ ਪੰਥ ਦੇ ਵਾਰਸਾਂ ਸਾਹਮਣੇ ਕਾਇਮ ਹੈ ਅਤੇ ਇਸ ਦਾ ਉੱਤਰ ਗੁਰਬਾਣੀ ਦੀ ਅਗਵਾਈ ਵਿਚ ਹੀ ਦਿੱਤਾ ਜਾ ਸਕਦਾ ਹੈ। "ਗੁਰੂ ਮਾਨਿਓ ਗ੍ਰੰਥ" ਦੀ ਤਿੰਨ ਸੌ ਸਾਲਾ ਵਰ੍ਹੇ ਗੰਢ ਮੌਕੇ ਸਨਮੁਖ ਹੋਣ ਦਾ ਅਵਸਰ ਮਿਲ ਗਿਆ ਹੈ।

■

---

## ਗੁਰਦੁਆਰਾ ਸਿੰਘ ਸਭਾ, ਹਿਸਾਰ ਵਿਖੇ ਅੰਮ੍ਰਿਤ-ਸੰਚਾਰ

ਸ. ਕਿਰਪਾਲ ਸਿੰਘ ਮੀਤ ਸਕੱਤਰ ਸਿੱਖ ਮਿਸ਼ਨ ਹਰਿਆਣਾ ਕੁਰੂਕਸ਼ੇਤਰ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਗੁਰਦੁਆਰਾ ਸਿੰਘ ਸਭਾ ਹਿਸਾਰ (ਹਰਿਆਣਾ) ਵਿਖੇ ਸ. ਰਘੂਜੀਤ ਸਿੰਘ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਉੱਦਮ-ਉਪਰਾਲੇ ਨਾਲ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੫੨ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਕਕਾਰਾਂ ਦੀ ਸੇਵਾ ਧਰਮ ਪ੍ਰਚਾਰ ਕਮੇਟੀ (ਹਰਿਆਣਾ ਸਿੱਖ ਮਿਸ਼ਨ ਕੁਰੂਕਸ਼ੇਤਰ) ਵੱਲੋਂ ਨਿਭਾਈ ਗਈ। ਮਿਤੀ ੨੭-੧-੦੮ ਨੂੰ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ (ਬਠਿੰਡਾ) ਦੇ ਵਿਦਿਆਰਥੀਆਂ ਵੱਲੋਂ ਧਾਰਮਿਕ ਨਾਟਕ, 'ਸਾਕਾ ਸਰਹਿੰਦ' ਸੁਸ਼ੀਲਾ ਭਵਨ, ਹਿਸਾਰ ਵਿਖੇ ਖੇਡਿਆ ਗਿਆ। ਇਸ ਮੌਕੇ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਹੋਰਾਂ ਨੇ ਪਹੁੰਚ ਕੇ ਸੰਗਤਾਂ ਨਾਲ ਗੁਰਮਤਿ-ਵਿਚਾਰਾਂ ਸਾਂਝੀਆਂ ਕੀਤੀਆਂ। ਸਮਾਗਮ ਦੇ ਅਖੀਰ ਵਿਚ ਸ. ਸੁਖਸਾਗਰ ਸਿੰਘ ਪ੍ਰਧਾਨ ਅਕਾਲੀ ਦਲ ਹਿਸਾਰ ਨੇ ਸੰਗਤਾਂ ਨੂੰ ਸੰਬੋਧਨ ਕੀਤਾ। ਸ. ਕਿਰਪਾਲ ਸਿੰਘ ਮੀਤ ਸਕੱਤਰ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

# ਜਗਤੁ ਜਲੰਦਾ ਰਖਿ ਲੈ

*-ਸ. ਬਲਵਿੰਦਰ ਸਿੰਘ ਗੰਭੀਰ**

ਆਦਿ ਕਾਲ ਤੋਂ ਹੀ ਜਗਤ ਅਗਿਆਨਤਾ ਦੀ ਅੱਗ ਵਿਚ ਸੜਦਾ ਰਿਹਾ ਹੈ ਅਤੇ ਅੱਜ ਵੀ ਗਿਆਨ ਤੇ ਸੋਝੀ ਦੇ ਇੰਨੇ ਪ੍ਰਚਾਰ ਤੇ ਪਾਸਾਰ ਦੇ ਬਾਵਜੂਦ ਵੀ ਉਸੇ ਤਰ੍ਹਾਂ ਸੜ ਰਿਹਾ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੀ ਤਰਸਯੋਗ ਹਾਲਤ ਨੂੰ ਆਪਣੀਆਂ ਵਾਰਾਂ ਵਿਚ ਥਾਂ-ਪਰ-ਥਾਂ ਬਿਆਨ ਕੀਤਾ ਹੈ। ਭਾਈ ਸਾਹਿਬ ਦੁਆਰਾ ਲਿਖੇ ਇਤਿਹਾਸਕ ਤੱਥ ਅਨੁਸਾਰ ਗੁਰੂ ਸਾਹਿਬ ਨੇ ਧੁਰ ਦਰਗਾਹੋਂ ਹੀ ਜਗਤ ਦੀ ਸੜਦੀ, ਤਪਦੀ ਤਰਸਯੋਗ ਹਾਲਾਤ ਨੂੰ ਵੇਖਿਆ ਸੀ:

*ਬਾਬਾ ਦੇਖੈ ਧਿਆਨ ਧਰ ਜਲਤੀ ਸਭ ਪ੍ਰਿਥਵੀ ਦਿਸ ਆਈ।*
*ਬਾਝਹੁ ਗੁਰੂ ਗੁਬਾਰ ਹੈ ਹੈਹੈ ਕਰਦੀ ਸੁਣੀ ਲੁਕਾਈ।* *(ਵਾਰ ੧:੨੪)*

ਸੜਦੇ ਜਗਤ 'ਚ ਸੀਤਲਤਾ ਵਰਤਾਉਣ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੇ ਹੁਕਮ ਅਨੁਸਾਰ ਲੰਮੇ ਕਾਲ ਦੀ ਵਿਉਂਤਬੰਦੀ ਕੀਤੀ। ਇਉਂ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਸਮੇਂ ਤੋਂ ਹੀ ਅੱਜ ਤਕ ਬਹੁਪ੍ਰਕਾਰੀ ਅਗਨੀਆਂ ਦੀ ਤਪਸ਼ ਨੂੰ ਸੱਚੇ ਗੁਰਮਤਿ ਗਿਆਨ ਦੀ ਸੀਤਲਤਾ ਵਰਤਾਉਂਦਿਆਂ ਦੂਰ ਕਰਨ ਦਾ ਪਰਉਪਕਾਰੀ ਕਾਰਜ ਸਦੀਆਂ ਤੋਂ ਜਾਰੀ ਹੈ। ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜਦੋਂ ਆਪਣੇ ਅੱਖੀਂ ਵਿਕਾਰਾਂ ਵਿਚ ਸੜ ਰਹੇ ਸੰਸਾਰ ਨੂੰ ਵੇਖਦੇ ਹਨ ਤਾਂ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਇਸ ਸੰਸਾਰ ਨੂੰ ਆਪਣੀ ਮਿਹਰ ਕਰ ਕੇ ਬਚਾ ਲੈ, ਜਿਸ ਭੀ ਤਰੀਕੇ ਨਾਲ ਇਹ ਬਚ ਸਕਦਾ ਹੋਵੇ, ਉਸੇ ਤਰ੍ਹਾਂ ਹੀ ਬਚਾ ਲੈ। ਜਗਤ-ਕਲਿਆਣ ਹਿੱਤ ਹੀ ਗੁਰੂ ਸਾਹਿਬਾਨ ਨੇ ਜੀਵਨ-ਮਾਰਗ ਤੋਂ ਭਟਕਿਆਂ ਨਾਲ ਸੰਵਾਦ-ਵਿਧੀ ਅਪਣਾਈ, ਹਰ ਵਿਚਾਰਧਾਰਾ ਦੇ ਲੋਕਾਂ ਨੂੰ ਮਿਲਦੇ ਰਹੇ ਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪਰਬਤ ਉੱਤੇ ਜਾ ਕੇ ਸਿੱਧਾਂ ਨਾਲ ਗੋਸ਼ਟੀ ਕੀਤੀ। ਸਾਰੇ ਸਿੱਖ ਗੁਰੂ ਸਾਹਿਬਾਨ ਸਮੇਂ-ਸਮੇਂ ਸੂਫ਼ੀਆਂ, ਜੋਗੀਆਂ, ਪੰਡਤਾਂ ਅਤੇ ਭਗਤਾਂ ਆਦਿ ਨੂੰ ਮਿਲਦੇ ਅਤੇ ਉਸਾਰੂ ਸੰਵਾਦ ਰਚਾਉਂਦੇ ਰਹੇ। ਉਨ੍ਹਾਂ ਮੁਤਾਬਕ ਉਸਾਰੂ ਸੰਵਾਦ ਹੀ ਇਕ ਅਜਿਹੀ ਵਿਧੀ ਹੈ ਜਿਸ ਨਾਲ ਲੋਕਾਈ ਦਾ ਉਧਾਰ ਤੇ ਕਲਿਆਣ ਹੋ ਸਕਦਾ ਹੈ। ਪਹਿਲੇ ਗੁਰੂ ਜੀ ਦਾ ਧਨਾਸਰੀ ਰਾਗ 'ਚ ਪਵਿੱਤਰ ਫ਼ਰਮਾਨ ਹੈ:

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥ (ਪੰਨਾ ੬੬੧)*

** ਪਿੰਡ ਤਾਰਾਗੜ੍ਹ, ਡਾਕ: ਧਰਮਕੋਟ ਬੱਗਾ, ਤਹਿ: ਬਟਾਲਾ (ਗੁਰਦਾਸਪੁਰ) ਮੋ: ੯੮੭੨੧-੧੯੮੪੬*

ਅੱਜ ਦੇ ਵਿਗਿਆਨਕ ਯੁੱਗ ਵਿਚ ਭਾਵੇਂ ਮਨੁੱਖ ਕੋਲ ਸੁਖ-ਸਹੂਲਤਾਂ ਦੇ ਬਹੁਤ ਸਾਰੇ ਸਾਧਨ ਮੌਜੂਦ ਹਨ ਪਰ ਇਸ ਦੇ ਬਾਵਜੂਦ ਵੀ ਮਨੁੱਖ ਜਗਤ ਵਿਚ ਸੜਦਾ ਨਜ਼ਰ ਆ ਰਿਹਾ ਹੈ। ਇਸ ਦਾ ਮੁੱਖ ਕਾਰਨ ਉਸ ਦਾ ਆਪਣੇ ਮੂਲ ਪਰਮਾਤਮਾ ਦੇ ਨਾਮ ਤੋਂ ਖਿੜਕਿਆ ਮਾਇਆਮੁਖੀ ਚਿੰਤਾਗ੍ਰਸਤ ਮਨ ਹੈ ਜੋ ਵਿਨਾਸ਼ਕਾਰੀ ਸਿੱਧ ਹੋ ਰਿਹਾ ਹੈ। ਇਹ ਆਤਮ-ਮੰਡਲ ਇਕ ਅਜਿਹਾ ਸੂਖ਼ਮ ਮੰਡਲ ਹੈ ਜਿਸ ਦੀ ਦ੍ਰਿਸ਼ਟਮਾਨ ਪ੍ਰਕਿਰਤਕ ਮੰਡਲ ਤੋਂ ਬਾਅਦ ਆਪਣੀ ਇਕ ਖਾਸ ਥਾਂ ਹੈ ਭਾਵ ਆਤਮਾ ਸੂਖ਼ਮ ਹੈ। ਸ਼ਾਂਤੀ ਤੇ ਸੀਤਲਤਾ ਇਸ ਦੇ ਮੂਲ ਗੁਣ ਹਨ। ਮਨ ਦੀ ਗਰਦਿਸ਼ ਨਾਲ ਆਤਮ-ਮੰਡਲ ਵਿਚ ਤਪਸ਼ ਪੈਦਾ ਹੋ ਜਾਂਦੀ ਹੈ। ਤ੍ਰਿਸ਼ਨਾ, ਕ੍ਰੋਧ, ਲੋਭ ਦੀ ਅੱਗ ਨਾਲ ਰੂਹਾਨੀ ਗੁਣਾਂ ਦੇ ਬੂਟੇ ਸੜ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੀਤਲ ਰੱਬੀ ਬਾਣੀ ਇਨ੍ਹਾਂ ਦੀ ਰੱਖਿਆ ਵਾਸਤੇ ਕ੍ਰਿਆਸ਼ੀਲ ਹੈ। ਆਸਾ ਰਾਗ ਅੰਦਰ ਪੰਜਵੇਂ ਗੁਰੂ ਜੀ ਕਥਨ ਕਰਦੇ ਹਨ:

*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥ (ਪੰਨਾ ੩੮੪)*

ਇਹ ਮਨ ਦੀ ਸੱਤਾ ਜਦੋਂ ਵਿਕਾਰਾਂ ਦਾ ਸ਼ਿਕਾਰ ਹੁੰਦੀ ਹੈ ਤਾਂ 'ਹਮ ਕੀਆ ਹਮ ਕਰਹਗੇ ਹਮ ਮੂਰਖ ਗਵਾਰ' ਦੀ ਭਾਵਨਾ ਰਹਿਤ ਮਨੁੱਖਤਾ ਨੂੰ ਟੁਕੜਿਆਂ ਵਿਚ ਵੰਡਣ ਅਤੇ ਇਨਸਾਨੀਅਤ ਨੂੰ ਬਹੁਤ ਤਬਾਹੀ ਵੱਲ ਲਿਜਾਣ ਲਈ ਸਦਾ ਰੁਚਿਤ ਰਹਿੰਦੀ ਹੈ। ਇਹ ਦੂਸ਼ਿਤ ਸੱਤਾ ਅਜੋਕੇ ਸਮੇਂ 'ਚ ਬਹੁਤ ਜ਼ਿਆਦਾ ਤਾਕਤਵਰ ਹੋ ਚੁੱਕੀ ਹੈ। ਸਵਾਰਥ ਪੂਰਤੀ ਦੇ ਪੱਖ ਤੋਂ ਅਜੋਕਾ ਮਨੁੱਖ ਸਵੈ-ਕੇਂਦਰਿਤ ਹੋ ਚੁੱਕਾ ਹੈ। ਇਖ਼ਲਾਕੀ ਕਦਰਾਂ-ਕੀਮਤਾਂ ਦਾ ਘਾਣ ਹੋ ਰਿਹਾ ਹੈ। ਹਉਮੈ ਬਹੁਤ ਵਧ ਚੁੱਕੀ ਹੈ। ਹਉਮੈ ਦੀਆਂ ਜੜ੍ਹਾਂ ਅਗਿਆਨਤਾ ਵਿਚ ਹਨ। 'ਮੈਂ ਮੇਰੀ' ਦਾ ਬੋਲਬਾਲਾ ਹੈ। ਇਹ 'ਮੈਂ ਮੇਰੀ' ਕਰਤਾ ਪੁਰਖ ਤੋਂ ਅੱਡਰੀ ਮਨੁੱਖੀ ਹੋਂਦ ਦੇ ਅਹਿਸਾਸ ਦੀ ਸੂਚਕ ਹੈ। ਇਹ 'ਮੈਂ ਮੇਰੀ' ਹੀ ਮਨੁੱਖੀ ਸਮਾਜ ਅੰਦਰ ਦੂਸਰੇ ਮਨੁੱਖਾਂ ਪ੍ਰਤੀ ਆਕੜ ਅਤੇ ਘਿਰਣਾ ਤੋਂ ਪ੍ਰੇਰਿਤ ਵਿਵਹਾਰ ਦੀ ਸੂਚਕ ਹੈ। 'ਮੈਂ ਮੇਰੀ' ਦੀ ਭਾਵਨਾ ਕਾਰਨ ਹੀ ਭਟਕਣਾ, ਬੇਚੈਨੀ, ਕੀਨਾ, ਸਾੜਾ, ਕ੍ਰਿਝਣ ਆਦਿ ਵਿਚ ਵਾਧਾ ਹੋ ਰਿਹਾ ਹੈ। ਮਨ ਦੀ ਸਹੀ ਖ਼ੁਰਾਕ ਪ੍ਰਭੂ ਦਾ ਨਾਮ ਜਪਣ ਤੋਂ ਪ੍ਰਾਪਤ ਹੋਣ ਵਾਲੀ ਖੁਸ਼ੀ ਹੈ ਜੋ ਪ੍ਰਭੂ ਨਾਮ ਤੋਂ ਪਰ੍ਹੇ ਖ਼ੁਆਰ ਹੋ ਰਹੀ ਹੈ। ਅਜੋਕੇ ਜੀਵਨ 'ਚ ਖੁਸ਼ੀ, ਖੇੜੇ ਤੇ ਚੜ੍ਹਦੀ ਕਲਾ ਦਾ ਰੰਗ-ਰਸ ਤੇਜ਼ੀ ਨਾਲ ਘਟ ਰਿਹਾ ਹੈ ਜਿਸ ਦੇ ਗੰਭੀਰ ਦੁਖਦਾਇਕ ਸਿੱਟੇ ਨਿਕਲ ਰਹੇ ਹਨ। ਮਨੁੱਖੀ ਸਮਾਜ ਰੂਹਾਨੀ, ਸਮਾਜਿਕ, ਸਭਿਆਚਾਰਕ ਪੱਖੋਂ ਟੁੱਟ ਰਿਹਾ ਹੈ। ਦਿਸ਼ਾਹੀਣ ਮਾਨਸਿਕਤਾ ਦਿਨੋ-ਦਿਨ ਨਿਰਾਸ਼ਾ ਦੇ ਚਿੱਕੜ ਵਿਚ ਗਰਕ ਹੁੰਦੀ ਜਾ ਰਹੀ ਹੈ। ਮਾਇਆਵੀ ਰੁਚੀ ਭਾਰੂ ਹੋ ਜਾਣ ਕਾਰਨ ਇਹ ਮਨ ਸਾਕਤ, ਲੋਭੀ ਤੇ ਮੂੜ ਬਣ ਜਾਂਦਾ ਹੈ। ਮਨੁੱਖ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ। ਈਰਖਾ ਸੱਚਮੁੱਚ ਸਮਾਜਿਕ ਜੀਵਨ ਦਾ ਸਰਾਪ ਹੈ। ਈਰਖ਼ਾਲੂ ਮਨੁੱਖ ਖੁਦ ਹੀ ਈਰਖਾ ਦੀ

ਅੱਗ ਵਿਚ ਸੜ ਰਿਹਾ ਹੁੰਦਾ ਹੈ। ਐਸੇ ਮਨੁੱਖ ਦੀ ਸਥਿਤੀ ਅਸਹਿ ਹੈ।

ਮਾਇਆ ਨੂੰ ਜੀਵਨ ਵਿੱਚੋਂ ਮੂਲੋਂ ਹੀ ਮਨਫੀ ਤਾਂ ਨਹੀਂ ਕੀਤਾ ਜਾ ਸਕਦਾ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰਮਲ ਉਪਦੇਸ਼ ਨੂੰ ਸੁਣੀਏ ਤਾਂ ਮਹਿਸੂਸ ਹੋ ਸਕਦਾ ਹੈ ਕਿ ਉਲਾਰੂ ਰੁਚੀ ਕਦਾਚਿਤ ਵੀ ਨਹੀਂ ਅਪਣਾਉਣੀ ਚਾਹੀਦੀ। ਮਾਇਆ ਦੇ ਉਲਾਰੂ ਪ੍ਰਭਾਵ ਤੋਂ ਬਚਣ ਲਈ ਗੁਰਬਾਣੀ ਵਿੱਚੋਂ ਥਾਂ-ਪਰ-ਥਾਂ ਆਦਰਸ਼ ਅਗਵਾਈ ਮਿਲਦੀ ਹੈ। 'ਸਿਧ ਗੋਸਟਿ' 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਬਚਨ ਹਨ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥ (ਪੰਨਾ ੯੩੮)*

ਬਾਬਾ ਫਰੀਦ ਜੀ ਅਨੁਸਾਰ ਉੱਪਰੋਂ ਧਾਰਮਿਕ ਮਨੁੱਖ ਦੀ ਬੇਚੈਨੀ ਦਾ ਮੂਲ ਕਾਰਨ ਇਹ ਹੈ ਕਿ ਉਹ ਅੰਦਰੋਂ ਉਹ ਕੁਝ ਨਹੀਂ ਜੋ ਉਹ ਬਾਹਰੋਂ ਦਿੱਸ ਰਿਹਾ ਹੈ:

*ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥*
*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥ (ਪੰਨਾ ੧੩੮੦)*

ਆਪਣੇ ਯੁੱਗ ਦੇ ਮਨੁੱਖ ਰੂਪੀ ਜੀਵ-ਇਸਤਰੀ ਦੀ ਹਾਲਤ ਵੱਲ ਸੰਕੇਤ ਕਰਦਿਆਂ ਬਾਬਾ ਜੀ ਕਥਨ ਕਰਦੇ ਹਨ ਕਿ ਮੇਰਾ ਅੰਤਹਕਰਣ ਤਪਦਾ ਹੈ। ਮੈਂ ਹੱਥ ਪਈ ਮਰੋੜਦੀ ਹਾਂ:

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ (ਪੰਨਾ ੭੯੪)*

ਫਿਰ ਮਨੁੱਖੀ ਆਤਮਾ ਨੂੰ ਪ੍ਰਭੂ-ਨਾਮ ਦੀ ਲੋੜ ਦਰਸਾਉਂਦੇ ਹਨ:

*ਬਾਵਲਿ ਹੋਈ ਸੋ ਸਹੁ ਲੋਰਉ॥ ਤੈ ਸਹਿ ਮਨ ਮਹਿ ਕੀਆ ਰੋਸੁ॥*
*ਮੁਝੁ ਅਵਗਨ ਸਹ ਨਾਹੀ ਦੋਸੁ॥ (ਪੰਨਾ ੭੯੪)*

ਅਜੋਕਾ ਮਾਇਆ-ਗ੍ਰਸਤ ਮਨ ਆਪਣੇ ਟਿਕਾਓ ਦਾ ਮਾਰਗ ਇਸ ਲਈ ਗੁਆ ਚੁੱਕਾ ਹੈ ਕਿਉਂਕਿ ਉਹ ਅਸਲ ਸਰੂਪ ਦੀ ਪਛਾਣ ਭੁੱਲ ਚੁੱਕਾ ਹੈ ਅਤੇ ਆਤਮ-ਚੀਨਣ ਵਾਲੀ ਗੱਲ ਬਹੁਤ ਦੂਰ ਜਾ ਪਈ ਹੈ। ਅੱਜ ਮਨੁੱਖੀ ਸਮਾਜ ਵਿਚ ਪਾਏ ਜਾਂਦੇ ਵੰਡ-ਵਿਤਕਰੇ, ਫਿਰਕੂ-ਕੁੜੱਤਣ, ਦੰਗੇ-ਫਸਾਦ, ਕਤਲੋਗਾਰਤ, ਨਸ਼ੇਖੋਰੀ, ਬਲਾਤਕਾਰ, ਮਾਦਾ ਭਰੂਣ ਹੱਤਿਆ, ਦਹੇਜ ਕਾਰਨ ਨਵ-ਵਿਆਹੀਆਂ ਲੜਕੀਆਂ ਨਾਲ ਦੁਰਵਿਵਹਾਰ ਤੇ ਉਨ੍ਹਾਂ ਦਾ ਕਤਲ ਕਰਨਾ, ਚੋਰੀ, ਠੱਗੀ, ਧੋਖਾ, ਬੇਈਮਾਨੀ, ਰਿਸ਼ਵਤਖੋਰੀ, ਨਫ਼ਰਤ, ਖ਼ੁਦਗਰਜ਼ੀ ਆਦਿ ਬੁਰਾਈਆਂ ਬਹੁਤ ਵਧ ਚੁੱਕੀਆਂ ਹਨ। ਇਹ ਅਮਲ ਵਿਗੜੇ ਹੋਏ ਤੇ ਤਮਸ-ਗ੍ਰਸਤ ਰੋਗੀ ਮਨ ਦੀ ਹੀ ਉਪਜ ਹਨ।

ਅੱਜ ਵਿਕ੍ਰਿਤ ਮਨ ਦਾ ਘਿਨਾਉਣਾ ਅਤੇ ਵਿਕਰਾਲ ਰੂਪ ਰੋਜ਼ਾਨਾ ਹੀ ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿਚ ਵੇਖਣ-ਪੜ੍ਹਨ ਨੂੰ ਮਿਲਦਾ ਹੈ। ਮਾਦਾ ਭਰੂਣ ਹੱਤਿਆ, ਦਹੇਜ ਕਾਰਨ ਲੜਕੀਆਂ ਨੂੰ ਤੇਲ ਪਾ ਕੇ ਸਾੜਨ, ਨਸ਼ਾ ਅਤੇ ਨਸ਼ੇ ਦੇ ਝੱਸ ਪੂਰੇ ਕਰਨ ਕਾਰਨ ਲੁੱਟਾਂ-ਖੋਹਾਂ, ਸਾਡੇ ਧਾਰਮਿਕ ਅਤੇ ਰਾਜਨੀਤਿਕ ਆਗੂਆਂ ਦਾ ਦੂਸ਼ਿਤ

ਕਿਰਦਾਰ, ਆਦਮਖੋਰ ਆਦਮੀਆਂ ਤੇ ਇਸਤਰੀਆਂ ਦਾ ਘਿਨਾਉਣਾ ਕਿਰਦਾਰ ਆਦਿ ਦੂਸ਼ਿਤ ਮਨ ਦਾ ਹੀ ਬੇਹੱਦ ਪ੍ਰਦੂਸ਼ਿਤ ਰੂਪ ਹਨ। ਇਹ ਇਕ ਭੈੜੇ ਵਿਚਾਰਾਂ ਦਾ ਨਵਾਂ ਪ੍ਰਦੂਸ਼ਣ ਹੈ ਜਿਸ ਨੂੰ ਸਮਾਜਿਕ ਪ੍ਰਦੂਸ਼ਣ ਦਾ ਨਾਮ ਦਿੱਤਾ ਜਾ ਸਕਦਾ ਹੈ। ਬੱਚਿਆਂ/ਬੰਦਿਆਂ/ਇਸਤਰੀਆਂ ਦਾ ਕਤਲ ਕਰਨ ਅਤੇ ਉਨ੍ਹਾਂ ਦਾ ਮਾਸ ਖਾਣ ਜਿਹੇ ਅਮਾਨਵੀ ਕਾਰੇ ਪੜ੍ਹ-ਸੁਣ ਰਹੇ ਹਾਂ। ਫਿਲਪਾਈਨ ਦੀ ਇਕ ਔਰਤ ਜਿਸ ਨੂੰ ਮਨੁੱਖੀ ਮਾਸ ਦਾ ਚਸਕਾ ਪੈ ਗਿਆ, ਇਸ ਚਸਕੇ ਦੀ ਪੂਰਤੀ ਹਿਤ ਉਹ ਆਪਣੇ ਖਾਵੰਦ ਤਕ ਨੂੰ ਵੀ ਖਾ ਗਈ। ਇਹ ਵਰਤਾਰਾ ਪੜ੍ਹ-ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਦੇ ਸੱਜਣ ਠੱਗ ਤੇ ਕੌਡੇ ਭੀਲ ਚੇਤੇ ਆਉਂਦੇ ਹਨ। ਪਤਾ ਲੱਗਦਾ ਹੈ ਕਿ ਅੱਜ ਵੀ ਕਈ ਸੱਜਣ ਠੱਗ ਤੇ ਕੌਡੇ ਭੀਲ ਹਨ। ਪਿਛਲੇ ਕੁਝ ਵਰ੍ਹਿਆਂ ਦੌਰਾਨ ਕਈ ਤਰ੍ਹਾਂ ਦੇ ਕਾਂਡ ਵਾਪਰੇ ਹਨ ਜੋ ਦਿਲ ਦਹਿਲਾ ਦੇਣ ਵਾਲੇ ਹਨ।

ਜਿਉਂ-ਜਿਉਂ ਮਨੁੱਖ ਨੇ ਵਿਕਾਸ ਦੇ ਪੜਾਅ ਤਹਿ ਕੀਤੇ ਹਨ ਤਿਉਂ-ਤਿਉਂ ਉਹ ਸਵਾਰਥ ਪੂਰਤੀ ਦੇ ਪੱਖ ਤੋਂ ਨਿੱਜਵਾਦ ਵਿਚ ਸਿਮਟ ਕੇ ਰਹਿ ਗਿਆ ਹੈ। ਇਹ ਇਕ ਮਾਨਸਿਕ ਪਤਨ ਦੀ ਨਿਸ਼ਾਨੀ ਹੈ। ਪਰ ਉਹ ਨਿੱਜਵਾਦ ਵਿੱਚੋਂ ਖੁਸ਼ੀ ਦੀ ਭਾਲ ਕਰ ਰਿਹਾ ਹੈ। ਸ਼ਾਇਦ ਉਹ ਇਸ ਗੱਲ ਤੋਂ ਬੇਖ਼ਬਰ ਹੈ ਕਿ ਮਨ ਦੀ ਖੁਸ਼ੀ ਲਈ ਲੋਕ-ਕਲਿਆਣਕਾਰੀ ਕੰਮਾਂ-ਕਾਰਜਾਂ ਵਿਚ ਆਪਣੇ-ਆਪ ਨੂੰ ਰੁਝਾਈ ਰੱਖਣਾ ਅਤਿ ਜ਼ਰੂਰੀ ਹੈ।

ਕੌਮਪ੍ਰਸਤੀ ਅਤੇ ਰਾਸ਼ਟਰੀਅਤਾ ਵੀ ਮਨੁੱਖਤਾ ਲਈ ਇਕ ਖ਼ਤਰਾ ਹੈ ਜਿਸ ਦੇ ਸਿੱਟੇ ਵਜੋਂ ਸੰਸਾਰ ਵਿਚ ਅਰਾਜਕਤਾ ਫੈਲੀ ਹੋਈ ਸਾਡੇ ਦ੍ਰਿਸ਼ਟੀਗੋਚਰ ਹੁੰਦੀ ਹੈ। ਅਮਰੀਕਾ ਆਪਣੀ ਸਰਦਾਰੀ ਨੂੰ ਕਾਇਮ ਰੱਖਣ ਲਈ ਹਰ ਹਰਬਾ ਵਰਤ ਰਿਹਾ ਹੈ ਅਤੇ ਆਪਣੇ ਹਥਿਆਰ ਧੜਾ-ਧੜ ਵੇਚ ਰਿਹਾ ਹੈ। ਦੂਸਰੇ ਸੰਸਾਰ ਯੁੱਧ ਦੇ ਅੰਤਮ ਪੜਾਅ 'ਚ ਅਮਰੀਕਾ ਦੁਆਰਾ ਹੀਰੋਸ਼ੀਮਾ ਤੇ ਨਾਗਾਸਾਕੀ ਜਪਾਨ ਦੇ ਦੋ ਸ਼ਹਿਰਾਂ 'ਤੇ ਸੁੱਟੇ ਐਟਮੀ ਬੰਬਾਂ ਦੀ ਤਬਾਹੀ ਤੇ ਉਸ ਦੇ ਚਿਰਕਾਲੀਨ ਸਿੱਟਿਆਂ ਨੂੰ ਕਦਾਚਿਤ ਵੀ ਨਹੀਂ ਭੁਲਾਇਆ ਜਾ ਸਕਦਾ। ਇਸ ਤਾਕਤਵਰ ਦੇਸ਼ ਵੱਲੋਂ ਵੀਅਤਨਾਮ, ਇਸਰਾਈਲ ਅਤੇ ਇਰਾਕ ਨਾਲ ਹੋਈਆਂ ਘਟਨਾਵਾਂ ਵੀ ਅੱਖੋਂ-ਪਰੋਖੇ ਕਰਨ ਯੋਗ ਨਹੀਂ ਹਨ। ਸੁੰਨੀ ਅਤੇ ਸ਼ੀਆ ਵਿਚ ਆਪਸ ਵਿਚ ਟਕਰਾਅ ਚੱਲਦਾ ਹੀ ਰਹਿੰਦਾ ਹੈ। ਸਾਡੇ ਕਈ ਗੁਆਂਢੀ ਮੁਲਕਾਂ ਵਿਚ ਗ੍ਰਹਿ ਯੁੱਧ ਦਾ ਮਾਹੌਲ ਹੈ। ਬੇਨਜ਼ੀਰ ਭੁੱਟੋ ਨੂੰ ਇਨ੍ਹਾਂ ਗਰੁੱਪਾਂ ਦੇ ਟਕਰਾਅ ਨਾਲੋਂ ਵੱਖ ਕਰ ਕੇ ਨਹੀਂ ਵੇਖਿਆ ਜਾ ਸਕਦਾ।

ਇਹ ਠੀਕ ਹੈ ਕਿ ਸਫ਼ਲਤਾ ਤੇ ਪ੍ਰਾਪਤੀ ਮਨ ਦੀ ਖੁਸ਼ੀ ਦਾ ਸ੍ਰੋਤ ਬਣਦੀਆਂ ਹਨ। ਪਰ ਜ਼ਿੰਦਗੀ ਵਿਚ ਇਨ੍ਹਾਂ ਨੂੰ ਵਿੰਗੇ-ਟੇਢੇ ਢੰਗ ਵਰਤ ਕੇ ਹਾਸਲ ਕਰਨ ਦਾ ਰੁਝਾਨ ਇਸ ਸਮੇਂ ਉਲਾਰ ਤੇ ਪਾਗ਼ਲਪਨ ਦੀ ਹੱਦ ਤਕ ਵਧ ਚੁੱਕਾ ਹੈ।

ਜਾਤ-ਪਾਤ ਦੇ ਆਧਾਰ 'ਤੇ ਵਖਰੇਵੇਂ ਵੀ ਇਸ ਤਮਸ-ਗ੍ਰਸਤ ਅਗਿਆਨੀ

ਮਨ ਦਾ ਹੀ ਹਿੱਸਾ ਹਨ। ਜਿਹੜੇ ਮਨੁੱਖ ਜਾਤ-ਪਾਤ ਦੇ ਅਭਿਮਾਨ ਵਿਚ ਰਹਿੰਦੇ ਹਨ, ਉਹ ਨਿਰਮਲ ਰੂਹਾਨੀਅਤ ਤੋਂ ਵਾਂਝੇ ਰਹਿ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਰਬ-ਸਾਂਝੀਵਾਲਤਾ ਦਾ ਸੀਤਲ ਪੈਗ਼ਾਮ ਦੇ ਰਹੀ ਹੈ:

*- ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੬੬੩)*
*- ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਅੱਜ ਮਨੁੱਖੀ ਮਨ ਪ੍ਰਭੂ-ਨਾਮ ਅਤੇ ਗੁਰਮਤਿ ਜੀਵਨ-ਜਾਚ ਤੋਂ ਥਿੜਕਣ ਕਰਕੇ ਖੁੱਸੀ ਹੋਈ ਖੁਸ਼ੀ ਨੂੰ ਖਾਣ-ਪੀਣ ਤੇ ਨੱਚਣ-ਟੱਪਣ ਆਦਿ ਵਿੱਚੋਂ ਭਾਲ ਰਿਹਾ ਹੈ। ਉਹ ਖੁਸ਼ੀ ਦੀ ਭਾਲ ਫੈਸ਼ਨਪ੍ਰਸਤੀ ਅਤੇ ਨਸ਼ਿਆਂ ਆਦਿ ਵਿੱਚੋਂ ਕਰ ਰਿਹਾ ਹੈ। ਇਨ੍ਹਾਂ ਵਿੱਚੋਂ ਖੁਸ਼ੀ ਤਾਂ ਪ੍ਰਾਪਤ ਨਹੀਂ ਹੁੰਦੀ। ਨਸ਼ੇ ਵਿਚ ਗ੍ਰਸਤ ਵਿਅਕਤੀ ਕੁਝ ਚਿਰ ਲਈ ਕੌੜੀਆਂ ਸੱਚਾਈਆਂ ਤੋਂ ਮੂੰਹ ਮੋੜ ਲੈਂਦਾ ਹੈ ਪਰ ਫਿਰ ਹੋਸ਼ ਵਿਚ ਆਉਣ 'ਤੇ ਇਹ ਕੌੜੀਆਂ ਸੱਚਾਈਆਂ ਤੇ ਚਿੰਤਾਵਾਂ ਉਸ ਨੂੰ ਆਣ ਘੇਰਦੀਆਂ ਹਨ। ਇਸ ਪ੍ਰਕਾਰ ਵਾਰ-ਵਾਰ ਨਸ਼ੇ ਦਾ ਸਹਾਰਾ ਲਿਆ ਜਾਂਦਾ ਹੈ। ਨਸ਼ਾ-ਗ੍ਰਸਤ ਮਨੁੱਖ ਸਮਾਜ ਵਿਚ ਕਈ ਤਰ੍ਹਾਂ ਦਾ ਕੋਹਜ ਫੈਲਾਉਂਦਾ ਹੈ। ਚੋਰੀਆਂ, ਡਾਕੇ, ਲੁੱਟਾਂ-ਖੋਹਾਂ, ਬੈਂਕ ਡਕੈਤੀਆਂ ਆਦਿ ਘਟਨਾਵਾਂ ਪਿੱਛੇ ਨਸ਼ੇਖੋਰੀ ਦਾ ਝੱਸ ਇਕ ਪ੍ਰਮੁੱਖ ਕਾਰਨ ਹੈ। ਸਮਾਜ ਵਿਚ ਨਸ਼ੇ ਦੀਆਂ ਵੀ ਕਈ ਪਰਤਾਂ ਹਨ। ਇਸ ਪ੍ਰਸੰਗ ਵਿਚ ਵਿਹਲੜਾਂ, ਕੰਮਚੋਰਾਂ ਅਤੇ ਬੇਰੁਜ਼ਗਾਰਾਂ ਨੂੰ ਵੀ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

ਅਸੀਂ ਆਪਣੀ ਜ਼ਿੰਦਗੀ ਵਿੱਚੋਂ ਸਬਰ, ਸੰਤੋਖ ਅਤੇ ਸਹਿਜ ਆਦਿ ਰੱਬੀ ਗੁਣਾਂ ਨੂੰ ਤਿਲਾਂਜਲੀ ਦੇ ਚੁੱਕੇ ਹਾਂ ਅਤੇ ਜ਼ਿੰਦਗੀ ਦੇ ਸਮਤੋਲ ਨੂੰ ਗਵਾ ਚੁੱਕੇ ਹਾਂ। ਅੱਜ ਜ਼ਿੰਦਗੀ ਦੀ ਰਫ਼ਤਾਰ ਇੰਨੀ ਤੇਜ਼ ਹੋ ਗਈ ਹੈ ਕਿ ਸੜਕ ਦੁਰਘਟਨਾਵਾਂ ਵਿਚ ਬਹੁਤ ਵਾਧਾ ਹੋਇਆ ਹੈ। ਸਾਡੇ ਦੇਸ਼ ਵਿਚ ਇਕ ਸਾਲ ਵਿਚ ਲੱਗਭਗ ਇਕ ਲੱਖ ਮੌਤਾਂ ਹਾਦਸਿਆਂ ਕਾਰਨ ਹੋ ਰਹੀਆਂ ਹਨ।

'ਸੱਚ' ਨਾਲ ਇਕਸੁਰ ਮਨ ਹਉਮੈ ਅਤੇ ਵਿਸ਼ੇ-ਵਿਕਾਰਾਂ ਤੋਂ ਰਹਿਤ ਹੁੰਦਾ ਹੋਇਆ ਪਰਉਪਕਾਰੀ ਸੁਭਾਅ ਦਾ ਮਾਲਕ ਹੋ ਜਾਂਦਾ ਹੈ। ਉਹ ਸਮੁੱਚੀ ਕਾਇਨਾਤ ਨੂੰ ਪਿਆਰ ਕਰਦਾ ਹੈ। ਐਸਾ ਮਨ ਖੇੜੇ ਵਿਚ ਰਹਿੰਦਾ ਹੈ। ਗੁਰਮਤਿ ਵਿਚ ਵਿਚਾਰ ਗੋਸ਼ਟਿ, ਸੰਗਤ, ਕੀਰਤਨ ਅਤੇ ਲੰਗਰ ਆਦਿ ਸੁੱਚੀਆਂ ਸੰਸਥਾਵਾਂ ਤੇ ਨਿਰਮਲ ਪਰੰਪਰਾਵਾਂ ਐਸੇ ਵਿਗਾਸ ਅਤੇ ਖੇੜੇ ਦੀਆਂ ਜ਼ਾਮਨ ਹਨ:

*ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ॥*
*ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ॥* *(ਪੰਨਾ ੮੨੮)*

ਓਸ ਗੁਣੀ-ਨਿਧਾਨ ਪਰਮਾਤਮਾ ਨਾਲ ਗੂੜ੍ਹੀ ਸਾਂਝ ਪਾ ਕੇ ਸਿਫਤ-ਸਲਾਹ

ਕਰਨੀ, ਉਸ ਦੇ ਗੁਣਾਂ ਦਾ ਆਤਮਸਾਤ ਕਰਨਾ, ਆਪਣੇ ਜੀਵਨ ਵਿਚ ਢਾਲਣਾ ਹੀ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਦੇ ਸਿਧਾਂਤ ਨੂੰ ਅਮਲ ਵਿਚ ਲਿਆਉਣ ਦੀ ਇੱਕੋ-ਇੱਕ ਸਾਰਥਿਕ ਜੁਗਤੀ ਹੈ। ਸਰਬੱਤ ਦੇ ਭਲੇ ਵਿਚ ਹੀ ਆਪਣਾ ਭਲਾ ਅਤੇ ਸੁਖ ਨਿਹਿਤ ਹੈ:

*- ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥* *(ਪੰਨਾ ੧੩੮੨)*

*- ਪਰ ਕਾ ਬੁਰਾ ਨ ਰਾਖਹੁ ਚੀਤ॥*
*ਤੁਮ ਕਉ ਦੁਖੁ ਨਹੀ ਭਾਈ ਮੀਤ॥* *(ਪੰਨਾ ੩੮੬)*

*- ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* *(ਪੰਨਾ ੪੪੧)*

ਗੁਰੂ ਸਾਹਿਬਾਨ ਨੇ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦੇ ਗੁਰਮਤੀ ਸੂਤਰ ਨੂੰ ਜੀਵਨ ਵਿਚ ਅਪਣਾਉਣ ਦੇ ਨਾਲ-ਨਾਲ ਸਹਿਣਸ਼ੀਲਤਾ, ਸਹਿਹੋਂਦ, ਨਿਮਰਤਾ ਆਦਿ ਜਿਹੇ ਗੁਣਾਂ ਨੂੰ ਵੀ ਧਾਰਨ ਕਰਨ ਦੀ ਗੱਲ ਕਹੀ ਹੈ। ਇਹ ਗੁਣ ਮਨੁੱਖੀ ਸ਼ਖ਼ਸੀਅਤ ਦਾ ਅਨਿੱਖੜਵਾਂ ਅੰਗ ਹੋਣੇ ਚਾਹੀਦੇ ਹਨ ਜਿਵੇਂ ਫੁੱਲ ਅੰਦਰ ਖੁਸ਼ਬੂ ਅਤੇ ਖੁਸ਼ਬੂ ਦਾ ਇਹ ਸੁਭਾਅ ਜਾਂ ਕਰਮ ਹੈ ਕਿ ਖੁਸ਼ਬੂ ਸਭ ਹੱਦਾਂ-ਬੰਨੇ ਤੋੜ ਕੇ ਸਭ ਪਾਸੇ ਫੈਲ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਨਸਿਕ ਆਤਮਿਕ ਸੀਤਲਤਾ ਵਾਸਤੇ ਸਾਡੀ ਅਗਵਾਈ ਕੀਤੀ ਗਈ ਹੈ:

*- ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥* *(ਪੰਨਾ ੧੩੭੮)*

*- ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥*
*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥* *(ਪੰਨਾ ੧੩੮੧)*

ਆਓ! ਮੌਜੂਦਾ ਬਹੁਭਾਂਤੀ ਉਲਝਣਾਂ ਤੇ ਦੁੱਖਾਂ ਦੇ ਸਮਾਧਾਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਨਿਰਮਲ ਤੇ ਸੀਤਲ ਬਾਣੀ ਨੂੰ ਪੜ੍ਹੀਏ, ਸੁਣੀਏ, ਮੰਨੀਏ ਅਤੇ ਆਪਣੇ ਜੀਵਨ-ਢੰਗ 'ਚ ਇਸ ਦੇ ਨਿਰਮਲ ਤੇ ਸੀਤਲ ਗੁਰ-ਉਪਦੇਸ਼ਾਂ ਨੂੰ ਪੱਕੇ ਤੌਰ 'ਤੇ ਸ਼ਾਮਲ ਕਰੀਏ। ਇਵੇਂ ਹੀ ਅਸੀਂ ਜਗਤ ਦੀਆਂ ਸਭ ਤਰ੍ਹਾਂ ਦੀਆਂ ਤਪਸ਼ਾਂ ਤੋਂ ਆਪ ਬਚ ਸਕਦੇ ਹਾਂ ਅਤੇ ਆਪਣੇ ਆਲੇ-ਦੁਆਲੇ ਦੇ ਮਨੁੱਖੀ ਸਮਾਜ ਅੰਦਰ ਵੀ ਸੁਖ-ਸ਼ਾਂਤੀ ਤੇ ਸੀਤਲਤਾ ਵਰਤਾ ਸਕਦੇ ਹਾਂ।

ਇਉਂ ਅਜੋਕੇ ਮਨੁੱਖ ਦੀ ਤ੍ਰਾਸਦਿਕ ਸਥਿਤੀ ਦਾ ਸਮਾਧਾਨ ਕਰਨ 'ਚ ਗੁਰਬਾਣੀ ਪੂਰਨ ਰੂਪ 'ਚ ਪ੍ਰਸੰਗਿਕ ਹੈ। ਗੁਰਬਾਣੀ ਦੇ ਵਿਸ਼ਵ-ਭਾਈਚਾਰੇ ਦੇ ਸਰੋਕਾਰ ਦੁਆਰਾ ਅਜੋਕੇ ਮਨੁੱਖ ਨੂੰ ਬਹੁਪ੍ਰਕਾਰੀ ਵਿਸ਼ੇ-ਵਿਕਾਰਾਂ, ਕੂੜ-ਸੰਸਕਾਰਾਂ ਅਤੇ ਔਗੁਣਾਂ ਤੋਂ ਮੁਕਤ ਕੀਤਾ ਜਾ ਸਕਦਾ ਹੈ। ■

# ਜੋਸ਼, ਸ਼ਰਧਾ ਤੇ ਚੜ੍ਹਦੀ ਕਲਾ ਦਾ ਸੁਮੇਲ ਹੋਲਾ ਮਹੱਲਾ

*-ਸ. ਸਤਿਨਾਮ ਸਿੰਘ ਕੋਮਲ**

1699 ਦੀ ਵਿਸਾਖੀ ਨੂੰ ਜਦੋਂ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੀ ਪਰਖ ਕੀਤੀ ਤਾਂ ਸਿੱਖ ਉਸ 'ਤੇ ਪੂਰੇ ਉੱਤਰੇ। ਉਸ ਸਮੇਂ ਦੀ ਵੰਗਾਰ ਦੇ ਟਾਕਰੇ ਲਈ, ਗੁਰੂ ਜੀ ਨੇ ਅੰਮ੍ਰਿਤ ਦੀ ਪਾਹੁਲ ਦੇ ਕੇ ਸਿੱਖਾਂ ਨੂੰ ਤਿਆਰ ਕੀਤਾ। ਇੱਕੋ ਬਾਟੇ 'ਚੋਂ ਅੰਮ੍ਰਿਤ ਛਕਾ ਕੇ ਜਾਤਾਂ-ਪਾਤਾਂ ਦਾ ਵਖਰੇਵਾਂ ਖ਼ਤਮ ਕੀਤਾ, ਜੁਝਾਰੂ ਜਜ਼ਬਿਆਂ ਨਾਲ ਉਤਸ਼ਾਹਿਤ ਕੀਤਾ। ਉਨ੍ਹਾਂ ਅੰਦਰ ਲੁਕੀ ਹੋਈ ਅਣਖ ਨੂੰ ਵੰਗਾਰਿਆ ਤੇ ਸਿੱਖ ਕੌਮ ਜਾਨਾਂ ਤਲੀ 'ਤੇ ਰੱਖ ਕੇ ਲੜਨ ਵਾਲਿਆਂ ਦੀ ਕੌਮ ਬਣ ਗਈ। ਇਹੋ ਜਿਹੇ ਜੁਝਾਰੂ ਸਿੱਖਾਂ ਦਾ ਗੁਰੂ ਹੋਣ ਵਿਚ ਗੁਰੂ ਜੀ ਵੀ ਮਾਣ ਮਹਿਸੂਸ ਕਰਦੇ ਤੇ ਕਹਿ ਉਠੇ:

*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋ ਸੇ ਗਰੀਬ ਕਰੋਰ ਪਰੇ॥*

ਬ੍ਰਾਹਮਣੀ ਸਮਾਜ ਵੱਲੋਂ ਸਿਰਜੀਆਂ ਮਿਥਿਹਾਸਕ ਕਥਾਵਾਂ ਦੇ ਓਹਲੇ ਹੋਲੀ ਵਾਲੇ ਦਿਨ ਹੁੜਦੰਗ ਮਚਾਉਣਾ, ਰੰਗ ਸੁੱਟਣਾ, ਗੰਦ-ਮੰਦ ਸੁੱਟਣਾ, ਨਸ਼ਿਆਂ 'ਚ ਗੜੁੱਚ ਹੋਣਾ ਤੇ ਢਹਿੰਦੀ ਕਲਾ ਵਿਚ ਚਲੇ ਜਾਣਾ, ਗੁਰੂ ਜੀ ਦੀ ਨਜ਼ਰ ਵਿਚ ਘਟੀਆ ਕਾਰਜ ਸੀ। ਗੁਰੂ ਜੀ ਨੇ ਇਸ ਨੂੰ ਨਵਾਂ ਸਰੂਪ ਬਖਸ਼ਿਆ ਜਿਸ ਨੂੰ ਹੋਲੇ ਮਹੱਲੇ ਦਾ ਨਾਂ ਦਿੱਤਾ। *ਮਹਾਨ ਕੋਸ਼* ਮੁਤਾਬਕ 'ਹੋਲਾ' ਦੇ ਅਰਥ 'ਹੱਲਾ' ਤੇ 'ਮਹੱਲਾ' ਦੇ ਅਰਥ 'ਹਮਲੇ ਦੀ ਥਾਂ'। ਇਸ ਦਿਨ ਸਾਰਾ ਸਿੱਖ ਸੰਗਤਾਂ ਦਾ ਅਨੰਦਪੁਰ ਸਾਹਿਬ ਵਿਖੇ ਇਕੱਠ ਹੁੰਦਾ, ਸੱਚੇ ਪਾਤਸ਼ਾਹ ਮਸਨੂਈ ਜੰਗ ਕਰਵਾਉਂਦੇ। ਸਿੰਘ ਕੁਸ਼ਤੀਆਂ, ਤਲਵਾਰਬਾਜ਼ੀ, ਨੇਜ਼ਾਬਾਜ਼ੀ, ਘੋੜ ਸਵਾਰੀ ਦੇ ਜੌਹਰ ਵਿਖਾਉਂਦੇ। ਦੋਹੀਂ ਦਲੀਂ ਜਦੋਂ ਮੁਕਾਬਲਾ ਹੁੰਦਾ ਤਾਂ ਉਨ੍ਹਾਂ ਦੇ ਜੋਸ਼, ਸੂਰਬੀਰਤਾ, ਜੰਗੀ ਕਲਾਵਾਂ ਮੂੰਹੋਂ ਬੋਲਦੀਆਂ। ਗੁਰੂ ਜੀ ਦੋਹਾਂ ਦਲਾਂ ਨੂੰ ਸਨਮਾਨਦੇ ਤੇ ਆਪਣਾ ਪਿਆਰ ਉਨ੍ਹਾਂ ਤੋਂ ਨਿਛਾਵਰ ਕਰਦੇ। ਸਤਿਗੁਰੂ ਜੀ ਦੀ ਖੁਸ਼ੀ ਦੀ ਕੋਈ ਸੀਮਾ ਨਾ ਹੁੰਦੀ। ਗੁਰੂ ਜੀ ਸਭ ਕੁਝ ਆਪਣੀ ਦੇਖ-ਰੇਖ ਵਿਚ ਕਰਾਉਂਦੇ, ਸਿੰਘ ਗੁਰੂ ਜੀ ਦੀਆਂ ਬਖਸ਼ਿਸ਼ਾਂ ਦੇ ਪਾਤਰ ਬਣਦੇ, ਗੁਰੂ ਜੀ ਆਪਣੀ ਪ੍ਰਫੁੱਲਤ ਪਨੀਰੀ ਵੇਖ ਕੇ ਖੁਸ਼ ਹੁੰਦੇ ਅਤੇ ਆਪਣੇ ਸੁਪਨੇ ਆਪਣੇ ਸਿੰਘਾਂ ਵਿੱਚੋਂ ਸਾਕਾਰ ਹੋਏ ਵੇਖਦੇ। ਅਜੋਕਾ ਸਿੱਖ ਜਗਤ ਅੱਜ ਵੀ ਇਸ ਰੀਤੀ

** # ੨੪੮, ਅਰਬਨ ਅਸਟੇਟ ਫੇਜ-੧, ਲੁਧਿਆਣਾ-੧੦. ਮੋ: ੯੯੮੮੩-੧੫੩੭੨*

ਨੂੰ ਉਸੇ ਹੀ ਸ਼ਾਨ ਨਾਲ ਮਨਾ ਰਿਹਾ ਹੈ, ਜੋ ਸਿੱਖ ਜਗਤ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ।

ਗੁਰੂ ਸਾਹਿਬ ਵੱਲੋਂ ਇਨ੍ਹਾਂ ਮਸਨੂਈ ਜੰਗਾਂ ਦਾ, ਸਿੱਖਾਂ 'ਚ ਬੀਰਤਾ ਦੀ ਪਿਉਂਦ ਦਾ, ਮਜ਼ਲੂਮ ਦੀ ਰੱਖਿਆ ਦਾ ਜਜ਼ਬਾ, ਪਹਾੜੀ ਰਾਜਿਆਂ ਨੂੰ ਨਾ ਪਚਦਾ। ਅਨੰਦਪੁਰ ਸਾਹਿਬ ਦੀ ਧਰਤੀ 'ਤੇ ਵੱਜਦਾ ਰਣਜੀਤ ਨਗਾਰਾ ਤੇ ਜੰਗੀ ਮਸ਼ਕਾਂ ਦੀਆਂ ਦਿੱਲੀ ਤਕ ਪਹੁੰਚਦੀਆਂ ਸੂਚਨਾਵਾਂ ਨਾਲ ਪਹਾੜੀ ਰਾਜਿਆਂ ਨੂੰ ਕਾਂਬਾ ਛਿੜਦਾ। ਦਿੱਲੀ ਤਖ਼ਤ ਵੱਲੋਂ ਇਹ ਹੁਕਮ ਸੀ ਕਿ ਦਸਤਾਰ ਉਹ ਹੀ ਸਜਾ ਸਕਦਾ ਹੈ ਜਿਸ ਨੂੰ ਤਖ਼ਤ ਜਾਂ ਬਾਦਸ਼ਾਹ ਵੱਲੋਂ ਮਿਲੀ ਹੈ। ਗ਼ੈਰ-ਮੁਸਲਮਾਨ ਘੋੜ ਸਵਾਰੀ ਨਹੀਂ ਕਰ ਸਕਦਾ, ਲੜਾਈ ਵਿਚ ਵਰਤੋਂ ਵਾਲਾ ਕੋਈ ਸ਼ਸਤਰ ਨਹੀਂ ਰੱਖ ਸਕਦਾ। ਪਰ ਸਤਿਗੁਰੂ ਜੀ ਨੇ ਕਿਹਾ ਕਿ ਸਿੱਖ ਇਕਹਿਰੀ ਨਹੀਂ ਬਲਕਿ ਦੋਹਰੀ ਦਸਤਾਰ ਸਜਾਏਗਾ, ਮੇਰਾ ਸਿੱਖ ਘੋੜ ਸਵਾਰੀ ਕਰੇਗਾ! ਮੇਰਾ ਸਿੱਖ ਸ਼ਸਤਰਧਾਰੀ ਹੋਵੇਗਾ! ਸਵੈ-ਰੱਖਿਆ ਲਈ ਤਾਂ ਉਹ ਲੜੇਗਾ ਹੀ, ਸਗੋਂ ਮਜ਼ਲੂਮ ਦੀ ਰੱਖਿਆ ਵੀ ਕਰੇਗਾ। ਗੁਰੂ ਜੀ ਵੱਲੋਂ ਵਰੋਸਾਏ ਸਿੱਖਾਂ ਨੇ ਇਸ ਨੂੰ ਅਮਲ ਵਿਚ ਲਿਆ ਕੇ ਵੀ ਵਿਖਾਇਆ ਤੇ ਇਤਿਹਾਸ ਇਸ ਗੱਲ ਦਾ ਗਵਾਹ ਹੈ।

ਗੁਰੂ ਜੀ ਹੋਲੇ ਮਹੱਲੇ ਦੇ ਸ਼ੁਭ-ਅਵਸਰ 'ਤੇ ਗੁਲਾਬ ਜਲ, ਗੁਲਾਲ, ਮੁਸ਼ਕ ਅੰਬਰ, ਆਪਣੇ ਮੁਬਾਰਕ ਹੱਥਾਂ 'ਚੋਂ ਛਿੜਕਦੇ ਸਨ ਜਿਸ ਦਾ ਜ਼ਿਕਰ ਭਾਈ ਨੰਦ ਲਾਲ ਜੀ ਨੇ ਆਪਣੀ ਇਕ ਗ਼ਜ਼ਲ ਵਿਚ ਬੜੇ ਹੀ ਭਾਵਪੂਰਤ ਲਫਜ਼ਾਂ ਵਿਚ ਬਿਆਨ ਕੀਤਾ ਹੈ। ਕਿਸ ਤਰ੍ਹਾਂ ਧਰਤੀ ਤੇ ਅੰਬਰ, ਜਦੋਂ ਗੁਲਾਲ ਦੀ ਵਰਖਾ ਹੁੰਦੀ ਸੀ ਰੰਗੇ ਜਾਂਦੇ ਸਨ। ਹੋਲੀ ਦੇ ਦਿਨਾਂ ਵਿਚ ਅਨੰਦਪੁਰ ਸਾਹਿਬ ਦੀ ਧਰਤ ਫੁੱਲਾਂ ਵਾਂਗ ਮਹਿਕਦੀ ਸੀ। ਗੁਲਾਬ, ਗੁਲਾਲ, ਮੁਸ਼ਕ ਅੰਬਰ ਤੇ ਕਸਤੂਰੀ ਦੀ ਗੰਧ, ਅੰਬਰਾਂ ਤੋਂ ਬਾਰਸ਼ ਵਾਂਗ ਵਰ੍ਹਦੀ ਸੀ। ਜਦੋਂ ਗੁਰੂ ਜੀ ਦੇ ਦਸਤ-ਏ -ਮੁਬਾਰਕ ਤੋਂ ਗੁਲਾਲ ਬਿਖਰਦਾ ਤਾਂ ਧਰਤੀ ਤੇ ਅਸਮਾਨ ਸੁਰਖ ਹੋ ਜਾਂਦਾ ਤੇ ਸਿੱਖਾਂ ਦੇ ਦੋਵੇਂ ਜਹਾਨ ਉਸ ਦੀ ਰਹਿਮਤ ਨਾਲ ਰੰਗੀਨ ਹੋ ਜਾਂਦੇ। ਜਿਸ ਨੂੰ ਸਤਿਗੁਰੂ ਜੀ ਦੇ ਦੀਦਾਰ ਨਸੀਬ ਹੋ ਜਾਂਦੇ, ਉਸ ਨੂੰ ਉਮਰ-ਭਰ ਲਈ ਖੁਸ਼ੀ ਨਸੀਬ ਹੋ ਜਾਂਦੀ। ਉਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ। ਅਖ਼ੀਰ ਵਿਚ ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਮੇਰਾ ਜੀਅ ਕਰਦਾ ਹੈ ਕਿ ਮੈਂ ਉਨ੍ਹਾਂ ਰਾਹਾਂ ਤੋਂ ਆਪਣਾ ਜੀਵਨ ਵਾਰ ਦਿਆਂ ਜਿਨ੍ਹਾਂ ਰਾਹਾਂ ਤੋਂ ਗੁਰੂ ਦੇ ਸਿੱਖ ਗੁਜ਼ਰਦੇ ਹਨ। ਮੇਰੀ ਜ਼ਿੰਦਗੀ ਦਾ ਮਕਸਦ ਇਹੋ ਹੀ ਹੈ:

*ਸ਼ਵਦ ਕੁਰਬਾਨ ਖਾਕਿ ਰਾਹਿ ਸੰਗਤ, ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ।*

ਇਹ ਕਿਹੋ ਜਹੇ ਜਸ਼ਨਾਂ ਭਰੇ ਦਿਨ ਹੁੰਦੇ ਹੋਣਗੇ ਜਿਨ੍ਹਾਂ ਦਾ ਚਿਤਰਨ ਭਾਈ

ਨੰਦ ਲਾਲ ਜੀ ਵਰਗੇ ਸ਼ਾਇਰ ਕਰਦੇ ਹਨ! ਸਤਿਗੁਰੂ ਜੀ ਦੀ ਚੜ੍ਹਤ ਕਿੰਨੀ ਵੇਖਣ ਵਾਲੀ ਹੁੰਦੀ ਹੋਵੇਗੀ। ਸਿੱਖਾਂ ਦਾ ਠਾਠਾਂ ਮਾਰਦਾ ਸਮੁੰਦਰ ਅਨੰਦਪੁਰ ਸਾਹਿਬ ਦੀ ਧਰਤ 'ਤੇ ਵਿਛਿਆ ਹੁੰਦਾ ਹੋਵੇਗਾ। ਇਹ ਜਸ਼ਨ ਉਸ ਸਤਿਗੁਰੂ ਦੀ ਛਤਰ-ਛਾਇਆ ਹੇਠ ਹੁੰਦੇ ਹੋਣਗੇ ਜੋ ਦੀਨ ਤੇ ਦੁਨੀ ਦੇ ਮਾਲਕ ਹਨ। ਪਰ ਉਹ ਦੁਨਿਆਵੀ ਰਾਜ-ਭਾਗ, ਰਿਆਸਤਾਂ ਦੇ ਮਾਲਕ ਨਹੀਂ ਸਨ। ਉਹ ਤਾਂ ਦਿਲਾਂ ਦੀਆਂ ਰਿਆਸਤਾਂ ਦੇ ਮਾਲਕ ਸਨ!

ਦਿੱਲੀ ਦਾ ਤਖ਼ਤ ਤੇ ਪਹਾੜੀ ਰਿਆਸਤਾਂ ਨੂੰ ਰਣਜੀਤ ਨਗਾਰੇ ਦੀ ਅਵਾਜ਼, ਗੁਰੂ ਜੀ ਦੀ ਹਰਮਨ-ਪਿਆਰਤਾ, ਸਿੱਖਾਂ ਦੀ ਅਥਾਹ ਸ਼ਰਧਾ, ਚਹੁੰ ਵਰਨਾਂ 'ਚੋਂ ਸਾਜੇ ਸਿੰਘਾਂ ਦੀ ਚੜ੍ਹਤ, ਦਲੇਰੀ, ਤੀਰਅੰਦਾਜ਼ੀ, ਘੋੜਸਵਾਰੀ, ਨੇਜਾਬਾਜ਼ੀ ਤੇ ਮਸਨੂਈ ਜੰਗਾਂ ਦੇ ਦਲੇਰਾਨਾ ਕਰਤੱਬ ਸਭ ਕੁਝ ਹਜ਼ਮ ਕਰਨਾ ਬਹੁਤ ਔਖਾ ਹੁੰਦਾ ਹੋਵੇਗਾ, ਪਰ ਸਤਿਗੁਰੂ! ਤੇਰੇ ਕੌਤਕਾਂ ਨੂੰ ਤੂੰ ਹੀ ਜਾਣਦਾ ਏਂ।

ਆਓ! ਗੁਰੂ ਦੀਓ ਲਾਡਲੀਓ ਫੌਜੋ! ਇਕ ਵਾਰੀ ਫੇਰ ਗੁਰੂ ਦੇ ਨਗਾਰੇ ਦੀ ਅਵਾਜ਼ ਸੁਣੀਏ! ਨਸ਼ਿਆਂ ਦੇ ਵਗਦੇ ਦਰਿਆਵਾਂ ਨੂੰ ਠੱਲ੍ਹ ਪਾਈਏ! ਪਤਿਤਪੁਣੇ ਦੀਆਂ ਵਗਦੀਆਂ ਹਨ੍ਹੇਰੀਆਂ ਤੋਂ ਸਿੱਖੀ ਨੂੰ ਬਚਾਈਏ! ਅਖੌਤੀ ਵਿਦਵਾਨਾਂ ਦੀਆਂ ਰੁੱਖੀਆਂ, ਅਸ਼ਰਧਕ ਗੱਲਾਂ ਦਾ ਮੂੰਹ-ਤੋੜਵਾਂ ਜਵਾਬ ਦੇਈਏ! ਗੁਰੂ ਦੀ ਓਟ ਲੈ ਕੇ, ਉਦਮੀ ਬਣੀਏ! ਕੌਮ ਲਈ, ਸਿੱਖੀ ਲਈ, ਵਕਤ ਕੱਢੀਏ! ਸਤਿਗੁਰੂ ਜੀ ਸਭ ਨੂੰ ਸੁਮੱਤ ਬਖਸ਼ਣ! ਅਸੀਂ ਗੁਰਮਤਿ ਰਾਹ ਦੇ ਪਾਂਧੀ ਬਣੀਏ! ਆਪਣੇ ਕੀਮਤੀ ਵਿਰਸੇ 'ਤੇ ਮਾਣ ਕਰੀਏ! ਗੁਰਮਤਿ ਸੇਧ ਵਿਚ ਆਪਣਾ ਜੀਵਨ ਗੁਜ਼ਾਰੀਏ! ਤਾਂ ਹੀ ਸਾਡਾ ਹੋਲਾ ਮਹੱਲਾ ਮਨਾਇਆ ਸਕਾਰਥਾ ਹੋਵੇਗਾ।



## ਗੁ: ਸ੍ਰੀ ਮੰਜੀ ਸਾਹਿਬ ਪਾਤਿ: ਛੇਵੀਂ ਕੋਟਾਂ (ਲੁਧਿਆਣਾ) ਵਿਖੇ ਅੰਮ੍ਰਿਤ-ਸੰਚਾਰ

ਸ. ਲਾਭ ਸਿੰਘ ਮੈਨੇਜਰ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਜੀ.ਟੀ. ਰੋਡ, ਸਰਾਏ ਲਸ਼ਕਰੀ ਕੋਟਾਂ, ਜ਼ਿਲ੍ਹਾ ਲੁਧਿਆਣਾ ਵਿਖੇ ਮਿਤੀ ੧੪-੧੨-੨੦੦੭ ਦਿਨ ਸ਼ੁੱਕਰਵਾਰ ੧ ਪੋਹ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੪੩ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ।

# ਹੋਲਾ ਮਹੱਲਾ

*-ਜਨਾਬ ਬਸ਼ੀਰ ਮੁਹੰਮਦ*

ਸਾਡੇ ਪੰਜਾਬ ਦੀ ਧਰਤੀ ਗੁਰੂ ਸਾਹਿਬਾਨਾਂ, ਪੀਰਾਂ, ਫਕੀਰਾਂ, ਰਹਿਬਰਾਂ ਦੀ ਧਰਤੀ ਹੈ। ਇਸ ਰੱਬੀ ਧਰਤੀ ਉੱਪਰ ਕੁਝ ਖਾਸ ਥਾਵਾਂ ਹਨ ਜਿਨ੍ਹਾਂ ਵਿੱਚੋਂ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਨਗਰੀ ਵੀ ਇਕ ਹੈ। ਵਾਕਿਆ ਹੀ ਅਨੰਦ ਆਉਂਦਾ ਹੈ। ਪਰ ਦੁਸ਼ਮਣ ਹਮੇਸ਼ਾਂ ਇਸ ਨਗਰੀ ਨੂੰ ਉਜਾੜਨ ਦੀ ਤਾਂਘ ਵਿਚ ਰਿਹਾ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਰ ਕਿ ਜਦੋਂ ਮਨੁੱਖ ਕੋਲੋਂ ਮੁੱਢਲੇ ਅਧਿਕਾਰ ਅਤੇ ਧਰਮ-ਰੱਖਿਆ ਦੇ ਸਾਰੇ ਹੀਲੇ ਖ਼ਤਮ ਹੋ ਜਾਣ ਤਾਂ ਦੋਸ਼ੀ ਆਪਣੀ ਜ਼ਿਦ ਛੱਡੇ ਤਾਂ ਇਕ ਧਾਰਮਿਕ ਪੁਰਸ਼ ਨੂੰ ਵੀ ਜੁਝਾਰੂ ਬਿਰਤੀ ਧਾਰਨ ਕਰਨੀ ਪੈਂਦੀ ਹੈ! ਮਾਲਾ ਦੇ ਨਾਲ-ਨਾਲ ਢਾਲਾਂ, ਤਲਵਾਰਾਂ ਦੀ ਲੋੜ ਪੈਂਦੀ ਹੈ। ਗੁਰੂ ਜੀ ਨੇ ਸਮਾਜਿਕ, ਰਾਜਨੀਤਿਕ, ਧਾਰਮਿਕ ਕੰਮਾਂ ਨੂੰ ਉੱਚਾ ਚੁੱਕਣ ਲਈ ਸਿੱਖਾਂ ਵਿਚ ਜਾਗ੍ਰਿਤੀ ਪੈਦਾ ਕੀਤੀ। ਗੁਰੂ ਜੀ ਨੇ ਸਾਨੂੰ ਅਜ਼ਾਦੀ ਦਾ ਅਹਿਸਾਸ ਕਰਵਾਇਆ। ਹੋਲੀ ਦਾ ਤਿਉਹਾਰ ਮਨਾਉਣ ਦਾ ਢੰਗ ਬਹੁਤ ਗ਼ਲਤ ਹੋ ਚੁੱਕਾ ਸੀ। ਇਕ ਦੂਜੇ ਉੱਪਰ ਗੰਦਾ ਪਾਣੀ, ਗੋਹਾ, ਸੁਆਹ, ਡੰਗਰਾਂ ਦਾ ਪਿਸ਼ਾਬ ਆਦਿ ਪਾਉਂਦੇ। ਬੁਰੇ ਕੰਮਾਂ ਤੋਂ ਬਚਣਾ ਤਾਂ ਕੀ ਸੀ, ਸਗੋਂ ਸ਼ਰਾਬ, ਧਤੂਰਾ, ਸੁੱਖਾ ਪੀ ਕੇ ਪਾਗਲਾਂ ਵਾਂਗ ਹਰਕਤਾਂ ਕਰਦੇ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵਾਰ ਇਨ੍ਹਾਂ ਦੀ ਐਸੀ ਬਾਂਹ ਫੜੀ ਕਿ ਮੁੜ ਨਹੀਂ ਛੱਡੀ, ਇਨ੍ਹਾਂ ਨੂੰ ਆਪਣੀ ਹਿੱਕ ਨਾਲ ਲਾਇਆ। ਗੁਰੂ ਜੀ ਨੇ ਐਸੀ ਹੋਲੀ ਨੂੰ ਬਦਲ ਕੇ ਹੋਲੇ ਮਹੱਲੇ ਦਾ ਨਾਂ ਦਿੱਤਾ, ਜਿਸ ਦਾ ਮਤਲਬ ਅਭਿਆਸ ਵਜੋਂ ਲੜੀ ਜਾਣ ਵਾਲੀ ਲੜਾਈ ਹੁੰਦਾ ਹੈ। ਗੁਰੂ ਜੀ ਨੇ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਅਖਾੜੇ ਬਣਾ ਲਏ, ਚਰਨ ਗੰਗਾ ਨਦੀ ਦੇ ਕਿਨਾਰੇ 'ਤੇ ਸ਼ਿਵਾਲਿਕ ਦੀਆਂ ਪਹਾੜੀਆਂ ਵੀ ਹੋਲੇ ਮਹੱਲੇ ਲਈ ਵਰਤੀਆਂ ਜਾਂਦੀਆਂ। ਘੋੜ-ਸਵਾਰੀ, ਸਰੀਰਿਕ ਵਰਜ਼ਿਸ਼, ਤੀਰ ਅੰਦਾਜ਼ੀ, ਕੁਸ਼ਤੀਆਂ, ਸ਼ਸਤਰਾਂ ਦਾ ਚਲਾਉਣਾ ਗੁਰਸਿੱਖ ਲਈ ਲਾਜ਼ਮੀ ਕਰ ਦਿੱਤਾ। ਪਰ ਆਉਂਦੇ ਹਿੰਦੂ-ਮੁਸਲਮਾਨ ਵੀ ਸੀ। ਸਿੱਖ ਯੋਧਿਆਂ ਨੂੰ ਚੰਗੀ ਸੰਤੁਲਿਤ ਖੁਰਾਕ ਦਿੱਤੀ ਜਾਂਦੀ। ਗੁਰੂ ਜੀ ਦਾ ਪੱਕਾ ਪ੍ਰਣ ਸੀ ਕਿ ਹਰ ਕੰਮ ਤੋਂ ਪਹਿਲਾਂ ਸਿੱਖਿਆ ਦਿੰਦੇ ਹੋਏ ਸੰਬੋਧਨ ਕਰਦੇ ਸੀ। ਗੁਰੂ ਜੀ ਆਪਣੇ ਸਿੱਖਾਂ ਨੂੰ ਮੈਦਾਨ ਵਿਚ ਜਾਣ ਤੋਂ ਪਹਿਲਾਂ ਧਾਰਮਿਕ ਵਿੱਦਿਆ ਦੇ ਨਾਲ-ਨਾਲ ਮੁਗ਼ਲਾਂ ਦੀ ਗ਼ੁਲਾਮੀ ਬਾਰੇ ਦੱਸਦੇ। ਗ਼ੁਲਾਮ ਤੇ ਆਜ਼ਾਦ ਮਨੁੱਖ ਵਿਚ ਦਿਨ ਰਾਤ ਵਾਂਗ ਫਰਕ ਸੀ। ਜਿਨ੍ਹਾਂ ਦੀ ਜ਼ਿੰਦਗੀ ਵਿਚ ਕਦੇ ਚਾਨਣ ਨਹੀਂ ਹੋਇਆ, ਕੋਈ ਹੱਕ

* *ਪਿੰਡ ਤੇ ਡਾਕ: ਝਨੇਰ, ਤਹਿ: ਮਲੇਰਕੋਟਲਾ (ਸੰਗਰੂਰ)*

ਨਹੀਂ ਉਹ ਖਾਲੀ ਜੇਬ ਵਾਂਗ ਹੋਛੇ ਹੁੰਦੇ ਹਨ। ਜਿਸ ਤਰ੍ਹਾਂ ਦੀ ਸੋਚ, ਉਸ ਤਰ੍ਹਾਂ ਦੀ ਉਸਾਰੀ ਹੁੰਦੀ ਹੈ। ਹੀਣੇ ਲੋਕਾਂ ਨੂੰ ਉੱਚਾ ਚੁੱਕਣ ਲਈ ਵਿਚਾਰਾਂ ਹੁੰਦੀਆਂ। ਇਹ ਕਾਰਜ ਔਖਾ ਸੀ, ਪਰ ਗੁਰੂ ਜੀ ਨੇ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰ ਦਿੱਤਾ। ਜਾਤ-ਪਾਤ, ਊਚ-ਨੀਚ ਨੂੰ ਖ਼ਤਮ ਕੀਤਾ। ਨੌਜਵਾਨਾਂ ਦਾ ਮਾਨਸਿਕ ਬਲ ਵਧਾਇਆ। ਜ਼ਿੰਦਗੀ ਦਾ ਅਸਲੀ ਮਕਸਦ ਸਮਝਾਇਆ। ਨੌਜਵਾਨਾਂ ਨੂੰ ਪ੍ਰਫੁਲਿਤ ਕਰਨ ਖ਼ਾਤਰ, ਗੁਰੂ ਜੀ ਆਪ ਮੈਦਾਨ ਵਿਚ ਜਾ ਗੱਭਰੂ ਨੂੰ ਆਪਣੇ ਕੋਲ ਸੱਦ ਕੇ, ਥੱਲੇ ਪਾਕ ਗੋਡਾ ਲਾ ਕੇ ਤੀਰ ਦਾ ਨਿਸ਼ਾਨਾ ਦੱਸਦੇ ਕਿ ਪੁੱਤਰ, ਇਸ ਤਰ੍ਹਾਂ ਲਾਉਣਾ ਹੈ। ਕਿਰਪਾਨ ਦਾ ਵਾਰ ਕਿਸ ਤਰ੍ਹਾਂ ਕਰਨਾ ਹੈ, ਕਿਸ ਤਰ੍ਹਾਂ ਢਾਲ ’ਤੇ ਰੋਕਣਾ ਹੈ ਇਹ ਸਾਰੇ ਗੁਰ ਗੁਰੂ ਜੀ ਹੋਲੇ ਮਹੱਲੇ ਦੇ ਮੈਦਾਨ ਵਿਚ ਸਿਖਾਉਂਦੇ। ਹਰ ਰੋਜ਼ ਯੋਧਿਆਂ ਦੀ ਗਿਣਤੀ ਵਧਣ ਲੱਗੀ। ਨਵੇਂ ਹਥਿਆਰ, ਨਵੇਂ ਦਾਅ, ਨਵੇਂ ਅਸਤਰ-ਸ਼ਸਤਰ ਵੇਖਣ ਨੂੰ ਮਿਲਦੇ। ਗੁਰੂ ਜੀ ਦੇ ਅਨੋਖੇ ਕਾਰਨਾਮਿਆਂ ਦੀ ਚਰਚਾ ਦੂਰ-ਦੂਰ ਤਕ ਹੋ ਗਈ। ਗੱਭਰੂ ਚਾਅ ਨਾਲ ਵਧੀਆ ਘੋੜਾ ਤੇ ਸ਼ਸਤਰ ਲੈ ਕੇ ਗੁਰੂ ਜੀ ਨੂੰ ਭੇਂਟ ਕਰਦੇ। ਕਈ ਗੱਭਰੂ ਗੁਰੂ ਜੀ ਤੋਂ ਭੇਦ ਪਾ ਕੇ ਇਥੇ ਹੀ ਰਹਿ ਜਾਂਦੇ। ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਉੱਚਾ ਚੁੱਕਿਆ ਜੋ ਕਮਜ਼ੋਰ, ਆਪਣੇ ਆਪ ਨੂੰ ਹੀਣੇ ਸਮਝਦੇ ਸਨ। ਵੈਸੇ ਤਾਂ ਸਾਰਾ ਸਾਲ ਹੀ ਸਿਖਲਾਈ ਚੱਲਦੀ। ਪਰ ਹੋਲੇ ਮਹੱਲੇ ਨੂੰ ਖਾਸ ਪ੍ਰੋਗਰਾਮ ਹੁੰਦੇ। ਇਹ ਨਜ਼ਾਰਾ ਵੱਖਰਾ ਹੀ ਹੁੰਦਾ। ਮੁਕਾਬਲੇ ਹੁੰਦੇ, ਜਿੱਤ/ਹਾਰ ਹੁੰਦੀ। ਗੁਰੂ ਜੀ ਦੀ ਪਾਰਖੂ ਅੱਖ ਪਰਖਦੀ। ਗੁਰੂ ਜੀ ਜਿੱਤਣ ਵਾਲੀ ਟੋਲੀ ਨੂੰ ਸਨਮਾਨਿਤ ਕਰਦੇ। ਦੂਸਰੇ ਜੋ ਹਾਰ ਜਾਂਦੇ, ਉਨ੍ਹਾਂ ਨੂੰ ਕੋਸ਼ਿਸ਼ ਕਰਨ ਲਈ ਕਹਿੰਦੇ। ਹੋਲੇ ਮਹੱਲੇ ’ਤੇ ਕੁਸ਼ਤੀਆਂ, ਮੂੰਗਲੀਆਂ ਫੇਰਨੀਆਂ, ਰੱਸਾ ਖਿੱਚਣਾ ਅਤੇ ਹੋਰ ਵੀ ਕਈ ਕਰਤਵ ਹੁੰਦੇ। ਜੋ ਨੌਜਵਾਨ ਇਹ ਖੇਡਾਂ ਖੇਡ ਤੇ ਗੁਰੂ ਜੀ ਤੋਂ ਹੋਰ ਸਿੱਖਿਆ ਲੈ ਕੇ ਵਾਪਸ ਘਰਾਂ ਨੂੰ ਆ ਜਾਂਦੇ, ਉਹ ਹੁਣ ਪਹਿਲਾਂ ਵਾਂਗ ਆਪਣੇ ਆਪ ਤੋਂ ਨਹੀਂ ਡਰਦੇ ਸੀ। ਉਨ੍ਹਾਂ ਨੂੰ ਹੋਲੇ ਮਹੱਲੇ ਦੇ ਮੈਦਾਨ ’ਚੋਂ ਅਸਲੀ ਜ਼ਿੰਦਗੀ ਦਾ ਮਕਸਦ ਲੱਭ ਗਿਆ ਸੀ।

ਵੇਖੋ-ਵੇਖੀ ਹੋਰ ਨੌਜਵਾਨ ਅਨੰਦਪੁਰ ਸਾਹਿਬ ਵੱਲ ਨੂੰ ਆਉਣ ਲੱਗ ਪਏ। ਅਨੰਦਪੁਰ ਸਾਹਿਬ ਆ ਕੇ ਸਿੱਖਿਆ ਪ੍ਰਾਪਤ ਕਰ ਕੇ ਹਥਿਆਰਾਂ ਨਾਲ ਖੇਡ ਕੇ, ਆਪਣੇ ਧਰਮ ਲਈ ਜਿੰਦ ਵਾਰਨ ਲਈ ਤਿਆਰ ਰਹਿੰਦੇ, ਇਸ ਤਰ੍ਹਾਂ ਸੂਰਬੀਰ ਦਾ ਨਾਂ ‘ਜੁਝਾਰੂ’ ਬਖ਼ਸ਼ਿਸ਼ ਕੀਤਾ। ਜੁਝਾਰੂ ਅਨੰਦਪੁਰ ਸਾਹਿਬ ਦੇ ਅਭਿਆਸ ਹਿਤ ਹੋਂਦ ’ਚ ਆਏ ਜੰਗੀ ਮੈਦਾਨਾਂ ਵਿੱਚੋਂ ਪੈਦਾ ਹੋਏ। ਜੁਝਾਰੂ ਸਿੰਘਾਂ ਨੂੰ ਸਚਾਈ, ਨਿਮਰਤਾ, ਧੀਰਜ, ਅਣਖ ਲਈ ਜੰਗ ਨੂੰ ਜਾਣ ਲਈ ਵਿਆਹ ਜਿੰਨਾ ਚਾਅ ਰਹਿੰਦਾ ਸੀ। ਜੁਝਾਰੂ ਸਿੰਘ ਮੌਤ ਨੂੰ ਮਖੌਲ ਕਰਦੇ, ਹਰ ਸਮੇਂ ਸ਼ਹੀਦੀ ਲਈ ਤਤਪਰ ਰਹਿਣਾ, ਇਕ ਅਕਾਲ ਪੁਰਖ ਦੀ ਪੂਜਾ, ਇਹ ਸਭ ਗੁਣ ਹੋਲੇ-ਮਹੱਲੇ ਦੇ ਮੈਦਾਨ ਵਿੱਚੋਂ ਮਿਲਦੇ ਸੀ। ਜੁਝਾਰੂ ਸਾਰੇ ਵਹਿਮਾਂ-ਭਰਮਾਂ ਨੂੰ ਤੋੜ-ਭੰਨ ਕਰ ਕੇ ਇਕ ਫਤਹਿ ਪ੍ਰਵਾਨ ਕਰਦਾ ਹੈ। ਇਹ ਮੁੱਠੀ ਭਰ ਜੋਧੇ ਸ਼ਕਤੀਸ਼ਾਲੀ ਸਰਕਾਰ ਅੱਗੇ ਆਫ਼ਤ ਬਣ ਗਏ। ਜੋ ਕੁਝ ਸਮਾਂ

ਪਹਿਲਾਂ ਗਿੱਦੜ ਦਿਲ ਰੱਖਦਾ ਸੀ, ਸ੍ਰੀ ਅਨੰਦਪੁਰ ਸਾਹਿਬ ਦੇ ਅਖਾੜਿਆਂ ਵਿਚ ਆ ਕੇ ਸ਼ੇਰ ਬਣ ਗਿਆ। ਗੁਰੂ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਜੀਵਨ ਨਵਾਂ-ਨਰੋਆ ਖੁਸ਼ੀਆਂ ਭਰਿਆ ਬਣ ਗਿਆ। ਜੋ ਗੱਲ-ਗੱਲ ਤੋਂ ਡਰਦਾ ਸੀ, ਹੀਣ ਸਮਝਦਾ ਸੀ, ਮੌਤ ਨੂੰ ਜੱਫੀਆਂ ਪਾਉਣ ਲੱਗਿਆ। ਜੋਸ਼ ਭਰ ਗਿਆ, ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਬਹੁਤ ਪਿਆਰ ਕੀਤਾ। ਪਰ ਸਿੱਖ ਵੀ ਗੁਰੂ ਜੀ ਦੇ ਇਸ਼ਾਰੇ 'ਤੇ ਜਾਨ ਵਾਰਦੇ ਸੀ। ਅਨੰਦਪੁਰ ਸਾਹਿਬ ਦੀ ਧਰਤੀ ਦੁਨੀਆਂ ਤੋਂ ਅਨੋਖੀ ਹੋ ਗਈ। ਜੁਝਾਰੂ ਸਿਰਫ ਸ਼ਸਤਰ ਸਜਾਉਣ ਹੀ ਨਾ ਜਾਣਦਾ ਹੋਵੇ ਸਗੋਂ ਚਲਾਉਣਾ ਵੀ ਜਾਣਦਾ ਹੋਵੇ। ਗੁਰੂ ਜੀ ਨੇ ਸ਼ਸਤਰਾਂ ਨੂੰ ਬਹੁਤ ਵਡਿਆਈ ਬਖ਼ਸ਼ੀ:

*ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।*
*ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਪ੍ਰਚਾਰ ਕਰਨ ਜਾਂਦੇ ਸੀ ਤਾਂ ਉਨ੍ਹਾਂ ਦੇ ਨਾਲ ਸੈਂਕੜੇ ਘੋੜ-ਸਵਾਰ ਭੀ ਜਾਂਦੇ। ਹਰ ਯੋਧਾ ਸ਼ਸਤਰਾਂ ਦਾ ਸਤਿਕਾਰ ਕਰਦਾ ਸੀ ਤੇ ਸ਼ਸਤਰ ਸ਼ਕਤੀ ਨੂੰ ਪ੍ਰਵਾਨ ਕਰਦਾ ਹੋਇਆ ਸਹੀ ਥਾਂ ਵਰਤਦਾ ਸੀ। ਜੁਝਾਰੂ ਬਣਨਾ ਉੱਚੀ-ਸੁੱਚੀ ਸੋਚ ਦਾ ਨਤੀਜਾ ਸੀ। ਇਹ ਸਭ ਕੁਝ ਇੱਕ ਦਿਨ ਵਿਚ ਨਹੀਂ ਹੋਇਆ। ਇਸ ਵਿਚ ਹੋਲੇ-ਮਹੱਲੇ ਦੀ ਬੜੀ ਦੇਣ ਹੈ। ਗੁਰੂ ਜੀ ਦੀ ਯੁੱਧ-ਨੀਤੀ ਵੇਖ ਕੇ ਸੰਸਾਰ ਦੇ ਮਹਾਨ ਜੰਗਬਾਜ਼ਾਂ ਨੂੰ ਸੋਚਣ ਲਈ ਮਜਬੂਰ ਕਰ ਦਿੱਤਾ। ਦੂਸਰੇ ਸੋਚਦੇ ਸੀ ਕਿ ਇਕ ਪਾਸੇ ਆਮ ਵਿਅਕਤੀ, ਇਕ ਪਾਸੇ ਰਾਜੇ ਮਹਾਰਾਜੇ। ਸੋਚਣਾ ਕੁਦਰਤੀ ਸੀ ਪਰ ਜੁਝਾਰੂ ਸਿੰਘ ਸ਼ੇਰ ਵਾਂਗ ਬੇਖੌਫ਼ ਮੌਤ ਤੋਂ ਨਹੀਂ ਡਰਦਾ। ਚਮਕੌਰ ਸਾਹਿਬ ਵਿਚ ਸਿਰਫ਼ ਚਾਲੀ ਸਿੰਘਾਂ ਨੇ ਲੱਖਾਂ ਦੀ ਸ਼ਾਹੀ ਫੌਜ ਦੇ ਪੈਰ ਹਿਲਾ ਦਿੱਤੇ। ਦੁਸ਼ਮਣ 'ਤੋਬਾ-ਤੋਬਾ, ਹਾਏ-ਹਾਏ' ਕਰ ਉੱਠਿਆ ਸੀ। ਮੁਕਤਸਰ ਦੀ ਜੰਗ ਵਿਚ ਸਿੰਘਾਂ ਨੇ ਰੜੇ ਮੈਦਾਨ ਟੱਕਰ ਲਈ। ਸ਼ਾਹੀ ਜਵਾਨਾਂ ਨੂੰ ਦੱਸਿਆ ਕਿ ਲੜਾਈ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਹੁੰਦੀ ਹੈ! ਸਿੰਘਾਂ ਨੇ ਓਹ ਕਰਤਬ ਦਿਖਾਏ ਜੋ ਮੁਗ਼ਲਾਂ ਨੇ ਕਦੇ ਸੁਪਨੇ ਵਿਚ ਵੀ ਨਾ ਵੇਖੇ ਹੋਣ! ਸਿੰਘਾਂ ਨੇ ਅਨੇਕਾਂ ਧਾੜਵੀਆਂ ਤੋਂ ਹਿੰਦੁਸਤਾਨ ਨੂੰ ਲੁੱਟਣ ਤੋਂ ਬਚਾਇਆ। ਸ਼ਸਤਰਾਂ ਦੇ ਕਾਰਨਾਮੇ ਵਿਖਾਏ। ਜੋ ਨਾਦਰ ਸ਼ਾਹ, ਅਹਿਮਦ ਸ਼ਾਹ ਅਬਦਾਲੀ ਵਰਗੇ ਲੱਖਾਂ ਦੀ ਫੌਜ ਦੇ ਮਾਲਕ ਸਨ, ਸਿੰਘਾਂ ਨੇ ਉਨ੍ਹਾਂ ਨੂੰ ਵਖਤ ਪਾਈ ਰੱਖਿਆ, ਸੂਰਬੀਰਤਾ ਦਾ ਕਮਾਲ ਅਨੋਖੀ ਸਿਖਲਾਈ ਕਾਰਨ ਵੀ ਸੀ। ਜਿੰਨਾ ਜ਼ਿਆਦਾ ਜ਼ੁਲਮ ਹੋਇਆ, ਓਨੇ ਵਧੇਰੇ ਜੁਝਾਰੂ ਸਿੰਘ ਪੈਦਾ ਹੋਏ। ਗੁਰੂ ਜੀ ਵੱਲੋਂ ਬਖ਼ਸ਼ੀ ਇਹ ਹੋਲੇ ਮਹੱਲੇ ਦੀ ਰੀਤ ਹਰ ਸਾਲ ਹੁੰਦੀ ਹੈ। ਹਰ ਸਾਲ ਸ੍ਰੀ ਅਨੰਦਪੁਰ ਸਾਹਿਬ ਲੱਖਾਂ ਸੰਗਤਾਂ ਦਾ ਇਕੱਠ ਹੁੰਦਾ ਹੈ। ਨਿਹੰਗ ਸਿੰਘ ਸੰਗਤਾਂ ਨੂੰ ਆਪਣੇ ਜੌਹਰ ਵਿਖਾਉਂਦੇ ਹਨ। ਹੋਲਾ ਮਹੱਲਾ ਹਰ ਸਾਲ ਮਹਾਨ ਕੌਮ ਦੇ ਮਹਾਨ ਕਾਰਜ ਯਾਦ ਕਰਾਉਂਦਾ ਹੈ।

■

# ਖਾਲਸੇ ਦਾ ਹੋਲਾ

*-ਇੰਜੀ. ਕਰਮਜੀਤ ਸਿੰਘ 'ਨੂਰ'*

ਚੜ੍ਹਦੀ ਕਲਾ ਦੇ ਨਾਲ, ਹੈਨ ਪਰਨਾਏ ਸਿੰਘ, ਕਲਗੀਆਂ ਵਾਲਾ ਵਿਚ, ਬਣਿਆ ਵਿਚੋਲਾ ਏ।
ਅੰਮ੍ਰਿਤ ਨੂੰ ਛਕ ਇਨ੍ਹਾਂ, ਪਾਇਆ ਦੈਵੀ ਸ਼ਕਤੀਆਂ ਨੂੰ, ਨਾਲੇ ਪਾਇਆ ਨਾਮ ਰੂਪੀ, ਰਤਨ ਅਮੋਲਾ ਏ।
ਹੱਸ ਹੱਸ ਪੀ ਜਾਂਦੇ, ਜਾਮ ਇਹ ਸ਼ਹਾਦਤਾਂ ਦੇ, ਕੇਸਰੀਏ ਰੰਗ 'ਚ, ਰੰਗਾਇਆ ਇਨ੍ਹਾਂ ਚੋਲਾ ਏ।
ਬਿਨਾਂ ਸਿਰ ਤੋਂ ਵੀ ਸਿਰ ਲਾਹੀ ਜਾਂਦੇ ਵੈਰੀਆਂ ਦੇ, ਸੂਰਿਆਂ ਦੀ ਕੌਮ ਸਿਰਲੱਥਿਆਂ ਦਾ ਟੋਲਾ ਏ।
ਖਾਲਸਾ ਨਿਆਰਾ ਤੇ, ਨਿਆਰਾ ਗੁਰੂ ਖਾਲਸੇ ਦਾ, ਸੱਜਣਾਂ ਲਈ ਬਰਫ਼ ਅਤੇ, ਵੈਰੀਆਂ ਲਈ ਸ਼ੋਅਲਾ ਏ।
ਲ਼ੋਕ ਰੰਗ ਡੋਲ੍ਹਦੇ ਨੇ, ਇਹ ਰੱਤ ਡੋਲ੍ਹਦੇ ਨੇ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਹੋਲੇ ਦਾ ਮਹੱਲਾ ਹੈਸੀ, ਹੁੰਦਾ ਮਸਨੂਈ ਹੱਲਾ, ਨਕਲੀ ਨਜ਼ਾਰਾ ਇਕ, ਜੰਗ ਦਾ ਬਣਾਉਂਦੇ ਸੀ।
ਟੁਕੜੀਆਂ ਬਣਾ ਕੇ ਦੋ ਦੋ, ਆਪਣੇ ਹੀ ਸਿੰਘਾਂ ਦੀਆਂ, ਕਲਗੀਆਂ ਵਾਲੇ ਆਪ, ਫੌਜਾਂ ਨੂੰ ਲੜਾਉਂਦੇ ਸੀ।
ਵੱਖੋ ਵੱਖ ਵੇਖਣ ਨੂੰ ਚਿੱਟੀਆਂ ਤੇ ਕੇਸਰੀ ਉਹ, ਦੋਹਾਂ ਤਾਈਂ ਵੱਖੋ ਵੱਖ ਵਰਦੀਆਂ ਪਹਿਨਾਉਂਦੇ ਸੀ।
ਹੋਲਗੜ੍ਹ ਕਿਲ੍ਹੇ ਵਿਚ, ਇਕ ਨੂੰ ਸੀ ਵਾੜ ਦਿੰਦੇ, ਦੂਜੀ ਕੋਲੋਂ ਉਹਦੇ ਉੱਤੇ, ਹਮਲਾ ਕਰਾਉਂਦੇ ਸੀ।
ਬਖਸ਼ਿਸ਼ਾਂ ਦੇ ਨਾਲ ਸੂਰਬੀਰਾਂ ਨੂੰ ਨਿਵਾਜਦੇ ਸੀ, ਦੇ ਕੇ ਸਿਰਪਾਓ ਰੂਪੀ ਪ੍ਰੇਮ ਦਾ ਪਟੋਲਾ ਏ।
ਚੜ੍ਹ ਜਾਂਦਾ ਸੂਹਾ ਰੰਗ ਸਿੰਘਾਂ ਨੂੰ ਬਹਾਦਰੀ ਦਾ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਹਿੰਦੂ ਲੋਕ ਹੋਲਕਾ ਦੀ ਯਾਦ 'ਚ ਮਨਾਉਂਦੇ ਹੋਲੀ, ਦਿੱਤਾ ਜਿਹਨੂੰ ਸ਼ਿਵਾਂ ਨੇ, ਤਲਿਸਮੀ ਪਟੋਲਾ ਸੀ
ਵਰ ਸੀ ਕਿ ਪਹਿਨ ਕੇ ਜੇ, ਬੈਠ ਜਾਵੇ ਅੱਗ ਵਿਚ, ਸਾੜ ਉਹਨੂੰ ਸਕਦਾ ਨਾ, ਅਗਨੀ ਦਾ ਸ਼ੋਅਲਾ ਸੀ।
ਗੋਦੀ ਵਿਚ ਬਾਲ ਲੈ ਕੇ, ਬੈਠ ਗਈ ਉਹ ਚਿਖ਼ਾ ਵਿਚ, ਕੁਦਰਤ ਦਾ ਖੇਲ ਇੱਕ, ਆਇਆ ਵਾਵਰੋਲਾ ਸੀ।
ਉੱਡਿਆ ਦੁਪੱਟਾ ਜਾ ਕੇ ਪਿਆ ਪ੍ਰਹਿਲਾਦ ਉੱਤੇ, ਪੜ੍ਹ ਦਿੱਤਾ ਭੂਆ ਦਾ ਹੀ, ਕੀਰਤਨ ਸੋਹਲਾ ਸੀ।
ਭਗਤਾਂ ਦੀ ਪੈਜ, ਭਗਵਾਨ ਆਪੇ ਰੱਖਦਾ ਹੈ, ਉਹ ਤਾਂ ਆਪ ਆਪਣਿਆਂ, ਭਗਤਾਂ ਦਾ ਗੋਲਾ ਏ।
ਖਾਲਸਾ ਹੈ ਵਰਦਾਨ ਗੁਰੂ ਦਸਮੇਸ਼ ਜੀ ਦਾ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਗੁਰੂ ਦੀਆਂ ਲਾਡਲੀਆਂ ਫੌਜਾਂ ਜੋ ਨਿਹੰਗ ਸਿੰਘ, ਹਰ ਸਾਲ ਹੋਲੇ ਵਾਲਾ ਕੱਢਦੇ ਮਹੱਲਾ ਨੇ।
ਬੀਰਰਸੀ ਕਰਤਬ, ਦਿਖਾਉਂਦੇ ਨੇ ਬਹਾਦਰੀ ਦੇ,ਘੋੜੇ ਵੀ ਦੁੜਾਉਂਦੇ ਅਤੇ ਪਾਉਂਦੇ ਤਰਥੱਲਾ ਨੇ।
ਤਾਣਾ-ਬਾਣਾ ਇਨ੍ਹਾਂ ਦਾ ਨਿਰਾਲਾ ਹੈ ਜਹਾਨ ਨਾਲੋਂ, ਹਰ ਕੰਮ ਕਰਦੇ ਇਹ ਜੱਗ ਤੋਂ ਅਵੱਲਾ ਨੇ।
ਇੱਕ ਇੱਕ ਸਿੰਘ ਨੂੰ ਇਹ ਸਵਾ ਲੱਖ ਦੱਸਦੇ ਨੇ, ਦਸ ਲੱਖ ਉੱਤੇ ਦਸ ਬੋਲ ਦਿੰਦੇ ਹੱਲਾ ਨੇ।
ਰੰਗਾਂ ਵਿਚ ਰੱਤਾ ਹੋਇਆ, ਮਸਤੀ 'ਚ ਮੱਤਾ ਹੋਇਆ, ਅੰਬਰਾਂ 'ਚ ਉੱਡਦਾ ਜਿਉਂ ਉਡਣ ਖਟੋਲਾ ਏ।
ਰੰਗਾਂ ਦੇ ਸਰੋਵਰਾਂ 'ਚ ਲਾਉਂਦਾ ਸਦਾ ਤਾਰੀਆਂ ਇਹ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਮਿਰਚ ਨੂੰ 'ਲੜਾਕੀ' ਕਹਿੰਦੇ, ਗੰਢੇ ਤਾਈਂ 'ਧੰਨਾ ਸਿੰਘ', ਇੰਜਣ ਨੂੰ 'ਤੇਜਾ ਸਿੰਘ', ਰੇਲ ਗੱਡੀ 'ਭੂਤਨੀ'।
ਖਾਂਦੇ ਹੋਣ ਛੋਲੇ ਕਹਿੰਦੇ ਛਕਦੇ 'ਬਦਾਮ' ਸਿੰਘ, ਦੁੱਧ ਨੂੰ 'ਸਮੁੰਦਰ' ਤੇ ਚਾਹ ਨੂੰ 'ਢਿੱਡ ਫੂਕਨੀ'।
ਪੀਂਦਾ ਹੋਵੇ ਬੀੜੀ ਕੋਈ, ਕਹਿੰਦੇ 'ਗਧੀ ਚੁੰਘਦਾ ਹੈਂ', ਪਰ੍ਹਾਂ ਹੋ ਜਾ ਨਹੀਂ ਤਾਂ ਵਜਾ ਦਿਆਂਗੇ ਤੂਤਨੀ!
ਔਖਾ ਹੋਵੇ ਜਿਹੜਾ, ਉਹਨੂੰ ਚਾਹਟਾ ਵੀ ਛਕਾ ਦਿੰਦੇ, ਵੱਡੇ ਖੱਬੀਖਾਨਾਂ ਦੀ ਭੁਲਾ ਦਿੰਦੇ ਭੂਤਨੀ।
ਮਨ ਨੂੰ ਇਹ ਚੜ੍ਹਦੀ ਕਲਾ 'ਚ ਸਦਾ ਰੱਖਦੇ ਨੇ, ਲੋਕਾਂ ਦੀਆਂ ਬੋਲੀਆਂ ਤੇ ਖਾਲਸੇ ਦਾ ਬੋਲਾ ਏ।
ਹਰ ਗੱਲ ਸਿੰਘਾਂ ਦੀ ਨਿਰਾਲੀ ਹੁੰਦੀ ਦੂਜਿਆਂ ਤੋਂ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਹੋਲੇ ਦਾ ਤਿਉਹਾਰ, ਗੁਰੂ ਖਾਲਸੇ ਦੀ ਬੀਰਤਾ ਦਾ, ਚੜ੍ਹਦੀ ਕਲਾ ਤੇ ਨਿਆਰੇਪਣ ਦਾ ਪ੍ਰਤੀਕ ਹੈ।

** # ੩/੬੧, ਗਾਰਡਨ ਕਲੌਨੀ, ਜਲੰਧਰ ਮੋਬਾ: ੦੯੮੧੫੦ ੨੩੯੭੦*

ਮਾਤਾ ਇਹਦੀ ਸਾਹਿਬ ਕੌਰ, ਪਿਤਾ ਦਸਮੇਸ਼ ਇਹਦਾ, ਖਾਲਸਾ ਅਨੰਦਾਂ ਦੀ ਪੁਰੀ ਦਾ ਵਸਨੀਕ ਹੈ।
ਓਦੋਂ ਤਕ ਗੁਰੂ ਇਹਨੂੰ ਗੁਰੂ, ਤੇਜ ਸਾਰਾ ਬਖਸ਼ਦਾ ਹੈ, ਜੱਗ ਤੋਂ ਨਿਆਰਾ ਸਿੰਘ ਰਹਿੰਦਾ ਜਦੋਂ ਤੀਕ ਹੈ।
ਓਸ ਵੇਲੇ ਗੁਰੂ ਵੀ ਹੈ ਛੱਡ ਦਿੰਦਾ ਬਾਂਹ ਇਹਦੀ, ਜਦੋਂ ਮਰਯਾਦਾ ਵਾਲੀ ਟੱਪ ਜਾਂਦਾ ਲੀਕ ਹੈ।
ਆਪਣਾ ਸਰੂਪ ਗੁਰਾਂ ਬਖਸ਼ਿਆ ਹੈ ਖਾਲਸੇ ਨੂੰ, ਗੁਰੂ ਚੇਲੇ ਵਿਚ ਕੋਈ ਰੱਖਿਆ ਨਾ ਉਹਲਾ ਏ।
'ਨੂਰ' ਦਸਤੂਰ ਇਹਦਾ ਵੱਖਰਾ ਹੈ ਜੱਗ ਨਾਲੋਂ, ਲੋਕਾਂ ਦੀਆਂ ਹੋਲੀਆਂ ਤੇ ਖਾਲਸੇ ਦਾ ਹੋਲਾ ਏ।
ਗੁਰੂ ਸਾਹਿਬਾਨ ਵੇਲੇ ਸਿੱਖ ਸਨ ਭੋਲੇ-ਭਾਲੇ, ਅੱਜਕਲ੍ਹ ਸਿੱਖ ਹੋ ਗਏ ਬੜੇ ਹੁਸ਼ਿਆਰ ਨੇ।
ਬਾਣੀ ਦੇ ਵੀ ਅਰਥ ਮਨ-ਮਰਜ਼ੀ ਦੇ ਕੱਢ ਲੈਂਦੇ, ਵਰਤ ਲੈਂਦੇ ਓਸ ਨੂੰ ਵੀ ਲੋੜ ਅਨੁਸਾਰ ਨੇ।
ਗੁਰਾਂ ਕਿਹਾ ਖਾਲਸਾ ਹੈ ਸੋਈ ਜੋ ਚੜ੍ਹੇ ਤੁਰੰਗ, ਇਹ ਰਹਿੰਦੇ ਸਦਾ ਚੜ੍ਹੇ ਘੋੜੇ ਅਸਵਾਰ ਨੇ।
ਖਾਲਸਾ,ਜੋ ਵੈਰੀ ਸੰਗ, ਨਿੱਤ ਨਿੱਤ ਕਰੇ ਜੰਗ, ਰੱਖਣੇ ਬਚਾ ਕੇ ਆਪਾਂ ਇਹ ਸੰਸਕਾਰ ਨੇ।
ਪੰਥ ਦਿਆ ਪਹਿਰੇਦਾਰਾ, ਕੌਮ ਦਿਆਂ ਰਾਖਿਆ ਵੇ, ਅੱਜ ਥੋੜ੍ਹੀ ਕਰ ਲੈ ਸਵੈ ਦੀ ਪੜਚੋਲਾ ਏ।
ਚੜ੍ਹਦੀ ਕਲਾ 'ਚ ਆਖ 'ਨੂਰ' ਪੰਥ ਖਾਲਸੇ ਨੇ, ਅਨੰਦਪੁਰ ਜਾ ਕੇ ਤੇ ਮਨਾਉਣਾ ਅੱਜ ਹੋਲਾ ਏ।

---

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਸ. ਰਣਜੀਤ ਸਿੰਘ**

ਸਿੱਖ ਕੌਮ ਲਈ ਜਾਨੋਂ ਵੱਧ ਪਿਆਰਾ ਗੁਰੂ ਗ੍ਰੰਥ ਹੈ।
ਦਸਮ ਪਿਤਾ ਨੇ ਉਸ ਦੇ ਹੀ ਲੜ ਲਾਇਆ, ਸਾਰਾ ਪੰਥ ਹੈ।
ਭਾਈ ਗੁਰਦਾਸ ਨੇ ਅੱਖਰ ਸਾਰੇ, ਮੋਤੀਆਂ ਵਾਂਗ ਪਰੋਏ।
ਪਾਠ ਏਸ ਦਾ ਹਰ ਪ੍ਰਾਣੀ ਦੇ, ਮਨ ਦੀ ਮੈਲ ਨੂੰ ਧੋਏ।
੩੧ ਰਾਗਾਂ ਦੇ ਵਿਚ ਬਾਣੀ, ਪਿਆਰ ਨਾਲ ਹੈ ਗੁੰਦੀ।
ਸਦਾ ਬੰਦੇ ਦੀ ਬਣੇ ਸਹਾਈ, ਜਿਸ ਦੀ ਸ਼ਰਧਾ ਹੁੰਦੀ।
ਸਾੜਾ, ਨਫ਼ਰਤ, ਦੂਈ, ਈਰਖਾ, ਕੋਹਾਂ ਦੂਰ ਭਜਾਵੇ।
ਜਿਸ ਨੂੰ ਹੈ ਵਿਸ਼ਵਾਸ ਏਸ 'ਤੇ, ਉਹੋ ਪਰਮਗਤਿ ਪਾਵੇ।
ਪੰਜਵੇਂ ਗੁਰੂ ਜੀ ਸਭ ਦੀ ਬਾਣੀ, ਪੜ੍ਹ ਸੁਣ ਕੇ ਅਜ਼ਮਾਈ।
ਜੋ ਕਸਵੱਟੀ ਪੂਰੀ ਉਤਰੀ, ਉਹ ਸੀ ਦਰਜ ਕਰਾਈ।
ਗੁਰੂਆਂ ਤੇ ਭਗਤਾਂ ਦੀ ਬਾਣੀ, ੧੪੩੦ ਨੇ ਪੰਨੇ।
ਇਹਦੇ ਤੁੱਲ ਕੋਈ ਹੋਰ ਗ੍ਰੰਥ ਨਾ, ਸਾਰੀ ਦੁਨੀਆਂ ਮੰਨੇ।
ਅੱਜ ਤਕ ਏਸ ਗੁਰੂ ਤੋਂ, ਜਿਹੜਾ ਬੰਦਾ ਬੇਮੁਖ ਹੋਇਆ।
ਜੀਵਨ ਦੇ ਵਿਚ ਖਾਧੇ ਧੱਕੇ, ਸੁਖ ਦੀ ਨੀਂਦ ਨਾ ਸੋਇਆ।
ਓਸ ਗੁਰੂ ਦਾ ਏਸ ਵਰ੍ਹੇ, ਗੁਰਗੱਦੀ ਦਿਵਸ ਹੈ ਆਇਆ।
ਦੁਨੀਆਂ ਉੱਤੇ ਹਰ ਥਾਂ ਜਾਣਾ, ਸ਼ਰਧਾ ਨਾਲ ਮਨਾਇਆ।
ਆਓ ਆਪਾਂ ਵੀ ਓਸ ਗੁਰੂ ਦੇ, ਅੱਗੇ ਸੀਸ ਝੁਕਾਈਏ!
ਧੂੜ ਉਨ੍ਹਾਂ ਦੇ ਚਰਨਾਂ ਦੀ ਚੁੱਕ ਮੱਥੇ ਉੱਤੇ ਲਾਈਏ!
ਅਸੀਂ ਕਲਯੁਗੀ ਜੀਵ ਹਾਂ ਦਾਤਾ! ਲੋਭੀ ਮਾਇਆਧਾਰੀ।
ਬਖ਼ਸ਼ ਲਈਂ ਐ ਦਾਤਾ ਸਾਨੂੰ, ਤੂੰ ਹੈਂ ਪਰਉਪਕਾਰੀ!

■

*# ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ (ਲੁਧਿਆਣਾ)*




# ਨਾਨਕਸ਼ਾਹੀ ਕੈਲੰਡਰ ੫੪੦ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਗੱਦੀ ਦਿਵਸ ਨੂੰ ਸਮਰਪਿਤ 'ਗੁਰਮਤਿ ਪ੍ਰਕਾਸ਼' ਦਾ ਪਹਿਲਾ ਵਿਸ਼ੇਸ਼ ਅੰਕ ਰਲੀਜ਼

ਅੰਮ੍ਰਿਤਸਰ-੭ ਫਰਵਰੀ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਤ ਨਾਨਕਸ਼ਾਹੀ ਕੈਲੰਡਰ ਅਤੇ ਨਾਨਕਸ਼ਾਹੀ ਟੇਬਲ ਕੈਲੰਡਰ ਸੰਮਤ ੫੪੦ ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸਮੂਹ ਸਿੱਖ ਪੰਥ ਅਤੇ ਸੰਸਾਰ ਵਿਚ ਵੱਸਦੀ ਲੋਕਾਈ ਦੇ ਉਪਯੋਗ ਹਿਤ ਰਿਲੀਜ਼ ਕੀਤਾ। ਉਨ੍ਹਾਂ ਕਿਹਾ ਕਿ ਨਾਮਵਰ ਸਿੱਖ ਵਿਦਵਾਨਾਂ ਦੀ ਲੰਮੀ ਖੋਜ ਮਿਹਨਤ ਉਪਰੰਤ ਤੇ ਸਮੁੱਚੇ ਸਿੱਖ ਜਗਤ ਵੱਲੋਂ ਪ੍ਰਵਾਨ ਨਾਨਕਸ਼ਾਹੀ ਕੈਲੰਡਰ ਸਿੱਖ ਕੌਮ ਦੀ ਵੱਖਰੀ ਹੋਂਦ ਤੇ ਨਿਆਰੀ ਹਸਤੀ ਦਾ ਪ੍ਰਤੀਕ ਹੈ। ਉਨ੍ਹਾਂ ਸਮੁੱਚੇ ਸਿੱਖ ਜਗਤ ਨੂੰ ਅਪੀਲ ਕੀਤੀ ਹੈ ਕਿ ਗੁਰੂ ਸਾਹਿਬਾਨ ਦੇ ਗੁਰਪੁਰਬ, ਇਤਿਹਾਸਕ ਦਿਹਾੜੇ ਤੇ ਆਪਣੇ ਸਮਾਜਿਕ ਕਾਰ-ਵਿਹਾਰ ਨਾਨਕਸ਼ਾਹੀ ਕੈਲੰਡਰ ਅਨੁਸਾਰ ਹੀ ਮਨਾਉਣ। ਇਸ ਮੌਕੇ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਸੌ ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ 'ਗੁਰਮਤਿ ਪ੍ਰਕਾਸ਼' ਦਾ ਫਰਵਰੀ ੨੦੦੮ ਦਾ 'ਵਿਸ਼ੇਸ਼ ਅੰਕ' ਵੀ ਰਿਲੀਜ਼ ਕੀਤਾ। ਇਸ ਅੰਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਾਰਸ਼ਨਿਕ ਪੱਖ ਦੇ ਵਿਭਿੰਨ-ਪਾਸਾਰਾਂ ਨੂੰ ਦਰਸਾਉਂਦੇ ਨਾਮਵਰ ਸਿੱਖ ਵਿਦਵਾਨਾਂ ਦੇ ਮਿਆਰੀ ਲੇਖ ਸ਼ਾਮਲ ਹਨ। ਉਨ੍ਹਾਂ ਦੱਸਿਆ ਕਿ ਫਰਵਰੀ ਤੋਂ ਨਵੰਬਰ ੨੦੦੮ ਤਕ ਵਿਸ਼ੇਸ਼ ਅੰਕਾਂ ਦਾ ਇਹ ਸਿਲਸਿਲਾ ਜਾਰੀ ਰਹੇਗਾ। ਇਨ੍ਹਾਂ ਵਿਸ਼ੇਸ਼ ਅੰਕਾਂ ਵਿਚ ਮਾਰਚ ਤੋਂ ਨਵੰਬਰ ਤਕ ਕ੍ਰਮਵਾਰ 'ਵਿਸ਼ਵ ਭਾਈਚਾਰੇ ਦਾ ਸੰਦੇਸ਼', 'ਸਿੱਖੀ ਜੀਵਨ ਸੰਸਕਾਰ, ਸਿੱਖ ਸਭਿਆਚਾਰ ਅਤੇ ਬਾਣੀ', 'ਭਗਤ ਬਾਣੀਕਾਰ, ਰਚਨਾ ਤੇ ਜੀਵਨ', 'ਭੱਟ ਤੇ ਨਿਕਟਵਰਤੀ ਸਿੱਖ ਬਾਣੀਕਾਰ, ਰਚਨਾ ਤੇ ਜੀਵਨ', 'ਗੁਰੂ ਸਾਹਿਬਾਨ, ਜੀਵਨ ਤੇ ਰਚਨਾ', 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤ ਪ੍ਰਬੰਧ', 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ', 'ਸੰਪਾਦਨਾ ਅਤੇ ਗੁਰਗੱਦੀ', 'ਸਿਰਲੇਖਦਾਰ ਵਿਸ਼ੇਸ਼ ਬਾਣੀਆਂ (ਜਪੁ, ਸੁਖਮਨੀ, ਵਾਰ ਆਸਾ, ਸਿਧ ਗੋਸਟਿ ਆਦਿ ਵਿਸ਼ਿਆਂ 'ਤੇ ਅਧਾਰਤ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤੇ ਜਾਣਗੇ।

ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸਾਹਿਬਾਨ ਸ. ਸੁਰਜੀਤ ਸਿੰਘ, ਸ. ਹਰਦਲਬੀਰ ਸਿੰਘ ਸ਼ਾਹ, ਸ. ਰਤਨ ਸਿੰਘ ਜ਼ਫਰਵਾਲ, ਸ. ਜੰਗ ਬਹਾਦਰ ਸਿੰਘ, ਸ. ਭਰਪੂਰ ਸਿੰਘ ਖਾਲਸਾ, ਧਰਮ

ਪ੍ਰਚਾਰ ਕਮੇਟੀ ਦੇ ਸਕੱਤਰ ਸ. ਵਰਿਆਮ ਸਿੰਘ, ਸ. ਮਹਿੰਦਰ ਸਿੰਘ ਐਡੀ: ਸਕੱਤਰ, ਸ. ਹਰਭਜਨ ਸਿੰਘ ਮੀਤ ਸਕੱਤਰ, ਸ. ਅੰਗਰੇਜ਼ ਸਿੰਘ ਨਿੱਜੀ ਸਹਾਇਕ ਪ੍ਰਧਾਨ ਸਾਹਿਬ, ਸ. ਰਘਬੀਰ ਸਿੰਘ ਇੰਚਾਰਜ ਗੁਰਮਤਿ ਪ੍ਰਕਾਸ਼, ਸ. ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼ ਤੇ ਸ. ਸੁਰਿੰਦਰ ਸਿੰਘ ਨਿਮਾਣਾ ਸਹਾਇਕ ਸੰਪਾਦਕ ਗੁਰਮਤਿ ਪ੍ਰਕਾਸ਼ ਅਤੇ ਸ. ਜਸਵਿੰਦਰ ਸਿੰਘ ਹਾਜ਼ਰ ਸਨ।

## ਭਾਰਤ ਦੇ ਵਿਦੇਸ਼ ਸਕੱਤਰ ਵੱਲੋਂ ਸ਼੍ਰੋਮਣੀ ਕਮੇਟੀ ਦੇ ਵਫਦ ਨੂੰ ਦਸਤਾਰ ਮਸਲੇ ’ਤੇ ਮਿ: ਸਰਕੋਜੀ ਨਾਲ ਮੀਟਿੰਗ ਕਰਾਉਣ ਦਾ ਭਰੋਸਾ

ਅੰਮ੍ਰਿਤਸਰ ੨੩ ਜਨਵਰੀ- ਫਰਾਂਸ ’ਚ ਦਸਤਾਰ ਮਸਲੇ ਦੇ ਸਬੰਧ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਅਗਵਾਈ ਵਿਚ ਭਾਰਤ ਦੇ ਵਿਦੇਸ਼ ਸਕੱਤਰ ਦੇ ਸੱਦੇ ’ਤੇ ਮਿਲੇ ਵਫਦ ਨੂੰ ਵਿਦੇਸ਼ ਸਕੱਤਰ ਸ਼੍ਰੀ ਸ਼ਿਵ ਸ਼ੰਕਰ ਨੈਨਨ ਨੇ ਭਰੋਸਾ ਦਿੱਤਾ ਕਿ ਉਹ ਦਸਤਾਰ ਮਸਲੇ ਦੇ ਹੱਲ ਲਈ ਫਰਾਂਸ ਦੇ ਰਾਸ਼ਟਰਪਤੀ ਮਿ: ਸਰਕੋਜੀ ਨਾਲ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਕਰਾਉਣ ਦੀ ਪੂਰੀ ਕੋਸ਼ਿਸ਼ ਕਰਨਗੇ।

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਪਿਛਲੇ ਦਿਨੀਂ ਭਾਰਤ ਦੇ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਨੂੰ ਚਿੱਠੀਆਂ ਲਿਖ ਕੇ ਕਿਹਾ ਸੀ ਕਿ ਫਰਾਂਸ ਵਿਚ ਪੈਦਾ ਹੋਏ ਦਸਤਾਰ ਮਸਲੇ ਨੂੰ ਸੰਜੀਦਗੀ ਨਾਲ ਹੱਲ ਕਰਾਉਣ ਲਈ ਫਰਾਂਸ ਦੇ ਰਾਸ਼ਟਰਪਤੀ ਨਾਲ ਸ਼੍ਰੋਮਣੀ ਕਮੇਟੀ ਨੂੰ ਮੁਲਾਕਾਤ ਦਾ ਸਮਾਂ ਲੈ ਕੇ ਦੇਣ। ਪ੍ਰਧਾਨ ਮੰਤਰੀ ਵੱਲੋਂ ਕੀਤੀ ਕਾਰਵਾਈ ’ਤੇ ਭਾਰਤ ਦੇ ਵਿਦੇਸ਼ ਸਕੱਤਰ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੂੰ ਮੁਲਾਕਾਤ ਲਈ ਸੱਦਾ ਦਿੱਤਾ ਸੀ ਜਿਸ ਦੇ ਜੁਆਬ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ, ਸੀਨੀਅਰ ਮੀਤ ਪ੍ਰਧਾਨ ਸ. ਰਘੁਜੀਤ ਸਿੰਘ ਕਰਨਾਲ, ਜਨਰਲ ਸਕੱਤਰ ਸ. ਸੁਖਦੇਵ ਸਿੰਘ ਭੌਰ ਅਤੇ ਸਿੱਖ ਵਿਦਵਾਨ ਸ. ਅਨੁਰਾਗ ਸਿੰਘ ’ਤੇ ਅਧਾਰਤ ਵਫਦ ਨਾਲ ਉਨ੍ਹਾਂ ਭਾਰਤ ਦੇ ਵਿਦੇਸ਼ ਸਕੱਤਰ ਨਾਲ ਉਨ੍ਹਾਂ ਦੇ ਪਾਰਲੀਮੈਂਟ ਹਾਊਸ ਸਥਿਤ ਦਫ਼ਤਰ ਵਿਖੇ ਮੁਲਾਕਾਤ ਕੀਤੀ। ਉਨ੍ਹਾਂ ਕਿਹਾ ਕਿ ਭਾਰਤ ਸਰਕਾਰ ਇਸ ਮਸਲੇ ਨੂੰ ਹੱਲ ਕਰਾਉਣ ਲਈ ਸੰਜੀਦਗੀ ਨਾਲ ਯਤਨ ਕਰੇ। ਉਨ੍ਹਾਂ ਵਿਦੇਸ਼ ਸਕੱਤਰ ਨੂੰ ਦੱਸਿਆ ਕਿ ਪਹਿਲਾਂ ਵੀ ਕੈਨੇਡਾ, ਯੂ.ਕੇ, ਯੂ.ਐੱਸ.ਏ., ਆਸਟਰੇਲੀਆ ਅਤੇ ਹੋਰ ਵੀ ਕਾਫ਼ੀ ਵਿਦੇਸ਼ਾਂ ਵਿਚ ਸਿੱਖ ਕਕਾਰਾਂ ਬਾਰੇ ਮਸਲੇ ਪੈਦਾ ਹੋਏ ਤੇ ਜੋ ਹੁਣ ਹੱਲ ਹੋ ਚੁਕੇ ਹਨ। ਉਨ੍ਹਾਂ ਕਿਹਾ ਕਿ ਫਰਾਂਸ ’ਚ ਦਸਤਾਰ ਦਾ ਮਸਲਾ ਉਸੇ ਸੰਦਰਭ ਵਿਚ ਹੱਲ ਕੀਤਾ ਜਾਣਾ ਚਾਹੀਦਾ ਹੈ।



# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਗੁ: ਨਾਨਕਸਰ ਸਾਹਿਬ, ਉਚੋਲੀਆਂ ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਨਾਨਕਸਰ ਉਚੋਲੀਆਂ ਜ਼ਿਲ੍ਹਾ ਸ਼ਾਹਜਹਾਂਪੁਰ (ਯੂ.ਪੀ.) ਵਿਖੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੀ ਖੁਸ਼ੀ ਵਿਚ ਕਾਰ ਸੇਵਾ ਸੰਪਰਦਾ ਸਰਹਾਲੀ ਦੇ ਮੁਖੀ ਸੱਚਖੰਡਵਾਸੀ ਬਾਬਾ ਤਾਰਾ ਸਿੰਘ ਜੀ ਦੇ ਉਤਰਾਧਿਕਾਰੀ ਬਾਬਾ ਘੋਲਾ ਸਿੰਘ ਜੀ ਅਤੇ ਜਥੇਦਾਰ ਬਾਬਾ ਗੁਰਨਾਮ ਸਿੰਘ ਜੀ ਦੇ ਉੱਦਮ ਨਾਲ ਮਿਤੀ ੭ ਤੋਂ ੧੧ ਜਨਵਰੀ ੦੮ ਤਕ ਮਹਾਨ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ, ਗਿ. ਰਤਨ ਸਿੰਘ ਜੀ ਬਲਰਾਇਆ ਕਥਾਵਾਚਕ ਤੇ ਢਾਡੀ ਜਥਾ ਭਾਈ ਕੇਵਲ ਸਿੰਘ ਕੋਮਲ ਨੇ ਦੀਵਾਨਾਂ ਵਿਚ ਗੁਰ-ਇਤਿਹਾਸ ਤੇ ਗੁਰਬਾਣੀ-ਵਿਚਾਰਾਂ ਨਾਲ ਸੰਗਤਾਂ ਨੂੰ ਜੋੜਿਆ ਤੇ ਜਥੇਦਾਰ ਬਾਬਾ ਗੁਰਨਾਮ ਸਿੰਘ ਜੀ ਨੇ ਸਮਾਗਮ ਦੌਰਾਨ ਹੁਕਮਨਾਮੇ ਦੀਆਂ ਕਥਾ-ਵਿਚਾਰਾਂ ਸੰਗਤਾਂ ਨਾਲ ਸਾਂਝੀਆਂ ਕੀਤੀਆਂ। ਗੁਰਦੁਆਰਾ ਨਾਨਕਸਰ ਉਚੋਲੀਆਂ ਤੇ ਗੁਰਦੁਆਰਾ ਮਹਿੰਗਾਪੁਰ ਵਿਖੇ ਗੁਰਮਤਿ ਸਮਾਗਮ ਦੌਰਾਨ ਵਿਸ਼ੇਸ਼ ਰੂਪ ਵਿਚ ਅੰਮ੍ਰਿਤ ਸੰਚਾਰ ਕਰਵਾਇਆ ਗਿਆ, ਜਿਸ ਵਿਚ ੮੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਨਾਗਪੁਰ ਵੱਲੋਂ ਗੁਰਮਤਿ ਸਮਾਗਮ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾ-ਗੱਦੀ ਦਿਵਸ ਨੂੰ ਸਮਰਪਿਤ ਗੁਰਦੁਆਰਾ ਬੁੱਧ ਨਗਰ ਸਿੱਖ ਮਿਸ਼ਨ ਨਾਗਪੁਰ ਵਿਖੇ ਸ. ਮਲਕੀਤ ਸਿੰਘ ਨਾਗਪੁਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਮਿਤੀ ੮-੯ ਅਤੇ ੧੦ ਜਨਵਰੀ ੨੦੦੮ ਨੂੰ ਸੰਗਤਾਂ ਦੇ ਸਹਿਯੋਗ ਨਾਲ ਭਾਰੀ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਭਾਈ ਭਗਵੰਤ ਸਿੰਘ ਹਜ਼ੂਰੀ ਰਾਗੀ ਜਥਾ ਗੁਰਦੁਆਰਾ ਬੁੱਧ ਨਗਰ ਨਾਗਪੁਰ ਅਤੇ ਭਾਈ ਬਲਬੀਰ ਸਿੰਘ, ਭਾਈ ਹਰਮੋਹਨ ਸਿੰਘ ਲੁਧਿਆਣੇ ਵਾਲਿਆਂ ਦੇ ਰਾਗੀ ਜਥਿਆਂ ਨੇ ਗੁਰਬਾਣੀ-ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਇਸ ਗੁਰਮਤਿ ਸਮਾਗਮ ਵਿਚ ਪੰਥ ਦੇ ਮਹਾਨ ਵਿਦਵਾਨ ਭਾਈ ਹਰਇਕਬਾਲ ਸਿੰਘ ਬਾਲੀ ਨੇ ਸ਼ਬਦ-ਗੁਰੂ, ਦੇਹਧਾਰੀ ਗੁਰੂ-ਡੰਮ੍ਹ, ਸਿੱਖ ਦੀ ਪਰਿਭਾਸ਼ਾ, ਸੇਵਾ ਅਤੇ ਅੰਮ੍ਰਿਤ ਦੇ ਵਿਸ਼ਿਆਂ ਉੱਪਰ ਤਿੰਨ ਦਿਨ ਲਗਾਤਾਰ ਆਪਣੇ ਵਿਦਵਤਾ ਭਰਪੂਰ ਵਿਖਿਆਨਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਗੁਰਮਤਿ ਸਮਾਗਮ ਸਮੇਂ ਸ. ਮਲਕੀਤ ਸਿੰਘ ਵੱਲੋਂ ਗੁਰਦੁਆਰਾ ਸਾਹਿਬ ਦੇ ਨਾਲ ਆਧੁਨਿਕ ਕਿਸਮ ਦੇ ਨਵੇਂ ਬਣ ਰਹੇ ਖਾਲਸਾ ਹੈਰੀਟੇਜ਼ ਦੀ ਇਮਾਰਤ ਬਾਰੇ ਵੀ ਸੰਗਤਾਂ ਨੂੰ ਜਾਣਕਾਰੀ ਦਿੱਤੀ ਗਈ। ਇਸ ਗੁਰਮਤਿ ਸਮਾਗਮ ਵਿਚ ਗ੍ਰੰਥੀ ਭਾਈ ਜੋਗਿੰਦਰ ਸਿੰਘ, ਭਾਈ ਤੇਜਿੰਦਰ ਸਿੰਘ ਅਤੇ ਭਾਈ ਵਰਿਆਮ ਸਿੰਘ ਪ੍ਰਚਾਰਕ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਨੇ ਵੀ ਹਾਜ਼ਰੀ ਭਰੀ। ਤਿੰਨ ਦਿਨ ਗੁਰੂ ਕਾ ਲੰਗਰ ਅਤੁੱਟ ਵਰਤਦਾ ਰਿਹਾ।

## ਗੁ: ਸ੍ਰੀ ਭੱਠਾ ਸਾਹਿਬ ਪਾਤਿ ੧੦ਵੀਂ ਰੋਪੜ ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸ੍ਰੀ ਭੱਠਾ ਸਾਹਿਬ, ਪਾਤਸ਼ਾਹੀ ਦਸਵੀਂ, ਰੋਪੜ ਤੋਂ ਮੈਨੇਜਰ ਸ. ਸੁਖਦੇਵ

ਸਿੰਘ ਦੀ ਪੁੱਜੀ ਰੀਪੋਰਟ ਅਨੁਸਾਰ ਮਿਤੀ ੧੩-੧-੦੮ ਨੂੰ ਸੰਗਰਾਂਦ ਮਾਘ ਸਮੇਂ ਇਸ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਸਮੇਂ ਪੰਜ ਪਿਆਰਿਆਂ ਦੁਆਰਾ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ੩੩ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾ ਕੇ ਜੁਗੋ-ਜੁਗ ਅਟੱਲ ਸ਼ਬਦ-ਗੁਰੂ ਦੇ ਲੜ ਲਾਇਆ।

## ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਮਹੀਨਾ ਨਵੰਬਰ ਅਤੇ ਦਸੰਬਰ ੨੦੦੭ ਦੀਆਂ ਸਰਗਰਮੀਆਂ

ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਚਲਾਏ ਜਾ ਰਹੇ ਸਬ-ਆਫਿਸ ਵੱਲੋਂ ਨਵੰਬਰ-ਦਸੰਬਰ ੨੦੦੭ ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਪੰਜ ਪਿਆਰੇ ਸਾਹਿਬਾਨ ਵੱਲੋਂ ਹੇਠ ਲਿਖੇ ਵੱਖ-ਵੱਖ ਅਸਥਾਨਾਂ 'ਤੇ ਅੰਮ੍ਰਿਤ-ਸੰਚਾਰ ਕੀਤਾ ਗਿਆ:

| | | |
|---|---|---|
| ੦੧-੧੧-੦੭ | ਗੁਰਦੁਆਰਾ ਸਾਹਿਬ ਪਿੰਡ ਚਾਂਦਪੁਰਾ ਜ਼ਿਲ੍ਹਾ ਫਤਿਹਾਬਾਦ | ੧੫੧ |
| ੦੪-੧੧-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੧੬ |
| ੦੪-੧੧-੦੭ | ਗੁਰਦੁਆਰਾ ਜੰਡਸਰ ਸਾਹਿਬ ਪਾ:੭ਵੀਂ ਪਿੰਡ ਹਰਰਾਏਪੁਰ (ਬਠਿੰਡਾ) | ੫੧ |
| ੦੯-੧੧-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੬੦ |
| ੧੧-੧੧-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੨੦ |
| ੧੧-੧੧-੦੭ | ਗੁਰਦੁਆਰਾ ਸੂਲੀਸਰ ਸਾਹਿਬ ਪਾ:੯ਵੀਂ, ਪਿੰਡ ਕੋਟ ਧਰਮੂ (ਮਾਨਸਾ) | ੧੫੦ |
| ੧੮-੧੧-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੩੮ |
| ੨੧-੧੧-੦੭ | ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸੀ-ਬਲਾਕ ਵਿਕਾਸਪੁਰੀ ਨਵੀਂ ਦਿੱਲੀ | ੩੩ |
| ੨੪-੧੧-੦੭ | ਗੁਰਦੁਆਰਾ ਸ੍ਰੀ ਗੋਬਿੰਦ ਨਗਰ ਹਾਜੀਰਤਨ ਪਾ: ੧੦ਵੀਂ, ਬਠਿੰਡਾ | ੧੮ |
| ੨੪-੧੧-੦੭ | ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਮਟੀਲੀ (ਸਦੂਲ ਸ਼ਹਿਰ) ਰਾਜਸਥਾਨ | ੫੦ |
| ੨੫-੧੧-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੨੦ |
| ੨੯-੧੧-੦੭ | ਗੁਰਦੁਆਰਾ ਸਾਹਿਬ ਭਾਈ ਸੁੱਖਾ ਸਿੰਘ ਪਿੰਡ ਕੋਟਲਾ ਡਡਹੇੜੀ (ਫ: ਸਾਹਿਬ) | ੧੫ |
| ੨-੧੨-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੧੮ |
| ੯-੧੨-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੧੧੦ |
| ੯-੧੨-੦੭ | ਗੁ: ਸਾਹਿਬ ਪਿੰਡ ਕਰਾਈਵਾਲਾ, ਜ਼ਿਲ੍ਹਾ ਮੁਕਤਸਰ | ੩੦੦ |
| ੧੧-੧੨-੦੭ | ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਪਾਤ: ੯ਵੀਂ, ਪਿੰਡ ਡਿੱਖ (ਬਠਿੰਡਾ) | ੨੪ |
| ੧੨-੧੨-੦੭ | ਗੁ: ਨਾਨਕਸਰ ਸਾਹਿਬ ਪਿੰਡ ਸੰਤਪੁਰਾ, ਜ਼ਿਲ੍ਹਾ ਹਨੂੰਮਾਨਗੜ੍ਹ (ਰਾਜ.) | ੨੧ |
| ੧੪-੧੨-੦੭ | ਗੁ: ਸਾਹਿਬ ਪਿੰਡ ਨੰਗਲ ਕਲਾਂ, ਜ਼ਿਲ੍ਹਾ ਮਾਨਸਾ | ੫੦ |
| ੧੪-੧੨-੦੭ | ਗੁ: ਸ੍ਰੀ ਗੁਰੂ ਸਿੰਘ ਸਭਾ ਰਾਮਪੁਰਾ ਮੰਡੀ, ਜ਼ਿਲ੍ਹਾ ਬਠਿੰਡਾ | ੨੩ |
| ੧੬-੧੨-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) | ੨੧ |
| ੧੬-੧੨-੦੭ | ਗੁਰਦੁਆਰਾ ਸਾਹਿਬ ਪਿੰਡ ਕੁਲਾਣਾ ਜ਼ਿਲ੍ਹਾ ਮਾਨਸਾ | ੩੦ |
| ੧੮-੧੨-੦੭ | ਗੁਰਦੁਆਰਾ ਸਾਹਿਬ ਪਿੰਡ ਦੇਸੂ ਯੋਧਾ ਜ਼ਿਲ੍ਹਾ ਸਿਰਸਾ (ਹਰਿਆਣਾ) | ੭੭ |
| ੧੯-੧੨-੦੭ | ਅਕਾਲ ਅਕੈਡਮੀ ਜਰੀ ਨਿਰੰਜਣਪੁਰ, ਜ਼ਿਲ੍ਹਾ ਪੀਲੀਭੀਤ (ਯੂ.ਪੀ.) | ੧੪੪ |
| ੨੦-੧੨-੦੭ | ਅਕਾਲ ਅਕੈਡਮੀ ਗੋਮਤੀ, ਜ਼ਿਲ੍ਹਾ ਪੀਲੀਭੀਤ (ਯੂ.ਪੀ.) | ੮੭ |
| ੨੩-੧੨-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ | ੩੬ |
| ੨੩-੧੨-੦੭ | ਗੁਰਦੁਆਰਾ ਸਾਹਿਬ ਹਾਜੀਰਤਨ ਪਾ: ੧੦ਵੀਂ, ਬਠਿੰਡਾ | ੧੬ |

| | | |
|---|---|---|
| ੨੭-੧੨-੦੭ | ਗੁਰਦੁਆਰਾ ਸਾਹਿਬ ਪਿੰਡ ਮੰਡਾਲੀ, ਜ਼ਿਲ੍ਹਾ ਮਾਨਸਾ | ੮੨ |
| ੩੦-੧੨-੦੭ | ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ | ੩੬ |
| ੩੦-੧੨-੦੭ | ਗੁਰਦੁਆਰਾ ਸਾਹਿਬ ਪਿੰਡ ਆਲਮਪੁਰ, ਜ਼ਿਲ੍ਹਾ ਸੰਗਰੂਰ | ੬੫ |

ਜਿੱਥੇ-ਜਿੱਥੇ ਅੰਮ੍ਰਿਤ-ਸੰਚਾਰ ਦੇ ਪ੍ਰੋਗਰਾਮ ਰੱਖੇ ਜਾਂਦੇ ਹਨ, ਉਥੋਂ ਦੇ ਹਲਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ, ਢਾਡੀ ਜਥੇ ਅਤੇ ਸਤਿਕਾਰਯੋਗ ਸਿੰਘ ਸਾਹਿਬ ਜਥੇਦਾਰ ਬਲਵੰਤ ਸਿੰਘ ਜੀ ਨੰਦਗੜ੍ਹ, ਭਾਈ ਮਾਨ ਸਿੰਘ ਜੀ ਹੈੱਡ ਗ੍ਰੰਥੀ, ਸ. ਭਰਪੂਰ ਸਿੰਘ ਜੀ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ, ਉਪਰੋਕਤ ਸ਼ਖ਼ਸੀਅਤਾਂ ਵੱਲੋਂ ਮਾਨਯੋਗ ਪ੍ਰਧਾਨ ਸਾਹਿਬ ਸ. ਅਵਤਾਰ ਸਿੰਘ ਜੀ ਅਤੇ ਸ. ਵਰਿਆਮ ਸਿੰਘ ਜੀ ਸਕੱਤਰ ਧਰਮ ਪ੍ਰਚਾਰ ਕਮੇਟੀ ਦੇ ਪੂਰਨ ਸਹਿਯੋਗ ਨਾਲ ਨੇਪਰੇ ਚਾੜ੍ਹਨ ਲਈ ਨਿੱਗਰ ਉਪਰਾਲੇ ਕੀਤੇ ਜਾ ਰਹੇ ਹਨ। ਇਨ੍ਹਾਂ ਪ੍ਰੋਗਰਾਮਾਂ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ ਲੋੜਵੰਦਾਂ ਨੂੰ ਭੇਟਾ ਰਹਿਤ ਕਕਾਰ ਦਿੱਤੇ ਜਾਂਦੇ ਹਨ, ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਵੱਲੋਂ ਧਾਰਮਿਕ ਫ਼ਿਲਮਾਂ ਅਤੇ ਧਾਰਮਿਕ ਨਾਟਕ ਜੋ ਕਿ ਨੌਜਵਾਨ ਪੀੜ੍ਹੀ ਨੂੰ ਪਤਿਤਪੁਣੇ ਅਤੇ ਨਸ਼ਿਆਂ ਤੋਂ ਬਚਾਉਣ ਲਈ ਪ੍ਰੇਰਨਾ-ਸ੍ਰੋਤ ਬਣਦੇ ਹਨ, ਵਿਖਾਏ ਜਾਂਦੇ ਹਨ। ਕਈ ਵਾਰੀ ਇਨ੍ਹਾਂ ਪ੍ਰੋਗਰਾਮਾਂ ਵਿਖੇ ਪ੍ਰਧਾਨ ਸਾਹਿਬ ਆਪ ਆਉਂਦੇ ਹਨ, ਉਹ ਵੀ ਪੂਰੀ ਤਫਸੀਲ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਜਾ ਰਹੇ ਧਾਰਮਿਕ ਪ੍ਰੋਗਰਾਮਾਂ ਸਬੰਧੀ ਸੰਗਤਾਂ ਨੂੰ ਜਾਣੂ ਕਰਵਾਉਂਦੇ ਰਹਿੰਦੇ ਹਨ।

## ਗੁ: ਪਾਤਸ਼ਾਹੀ ੯ਵੀਂ ਬਹਿਰ ਜੱਛ (ਪਟਿਆਲਾ) ਵਿਖੇ ਗੁਰਮਤਿ ਸਮਾਗਮ

ਗੁਰਦੁਆਰਾ ਪਾਤਸ਼ਾਹੀ ਨੌਵੀਂ ਬਹਿਰ ਜੱਛ ਜ਼ਿਲ੍ਹਾ ਪਟਿਆਲਾ ਵਿਖੇ ੮ ਜਨਵਰੀ ੨੦੦੮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼-ਦਿਹਾੜੇ ਨੂੰ ਸਮਰਪਿਤ ਧਾਰਮਿਕ ਸਮਾਗਮ ਕਰਵਾਇਆ ਗਿਆ ਜਿਸ ਵਿਚ ਢਾਡੀ-ਜਥਿਆਂ ਤੋਂ ਇਲਾਵਾ ਭਾਈ ਬਲਵੀਰ ਸਿੰਘ ਸਾਗਰ ਪ੍ਰਚਾਰਕ ਨੇ ਗੁਰੂ ਸਾਹਿਬ ਦੇ ਇਤਿਹਾਸ ਤੇ ਖਾਲਸਾ ਪੰਥ ਸਾਜਨਾ, ਅੰਮ੍ਰਿਤ ਛਕਣ ਦੀ ਮਹੱਤਤਾ ਦਰਸਾਈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰ-ਇਤਿਹਾਸ ਦੀ ਜਾਣਕਾਰੀ ਦਿੰਦੇ ਹੋਏ ਭਰੂਣ-ਹੱਤਿਆ ਦੀ ਬੁਰੀ ਲਾਹਨਤ ਬਾਰੇ ਨਿੱਗਰ ਵਿਚਾਰ ਗੁਰ-ਸੰਗਤਾਂ ਨਾਲ ਸਾਂਝੇ ਕੀਤੇ। ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ. ਹਰਨੇਕ ਸਿੰਘ ਨੇ ਸਤਿਕਾਰਯੋਗ ਪੰਜ-ਪਿਆਰਿਆਂ ਨੂੰ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ। ਪੰਜ-ਪਿਆਰਿਆਂ ਵੱਲੋਂ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਗਿਆ। ਅੰਮ੍ਰਿਤ-ਸੰਚਾਰ ਵਿਚ ੩੭ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਸ. ਬਲਦੇਵ ਸਿੰਘ ਸਾਬਕਾ ਪ੍ਰਧਾਨ ਗੁਰਦੁਆਰਾ ਬਹਿਰ ਜੱਛ ਵੱਲੋਂ ਸੰਗਤਾਂ ਦਾ ਤੇ ਅੰਮ੍ਰਿਤ ਛਕਣ ਵਾਲਿਆਂ ਦਾ ਉਚੇਚੇ ਤੌਰ 'ਤੇ ਧੰਨਵਾਦ ਕੀਤਾ ਗਿਆ। ਮੀਤ ਪ੍ਰਧਾਨ ਸ. ਸੁੱਚਾ ਸਿੰਘ, ਜਥੇਦਾਰ ਗੁਰਦੇਵ ਸਿੰਘ ਖਜ਼ਾਨਚੀ, ਸ. ਤੇਜਾ ਸਿੰਘ ਮੈਂਬਰ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਮੂਲੀਅਤ ਕੀਤੀ। ਭਾਈ ਮਹਿੰਦਰ ਸਿੰਘ ਹੈੱਡ ਗ੍ਰੰਥੀ ਨੇ ਅੰਮ੍ਰਿਤ ਛਕਣ ਵਾਲਿਆਂ ਨੂੰ ਵਧਾਈ ਦਿੱਤੀ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੩-੨੦੦੮*